# ਤੇਰੀ ਉਪਮਾ ਤੋਹਿ ਬਨਿ ਆਵੈ

*(ਸੰਖੇਪ ਜੀਵਨ ਗੁਰੂ ਅਮਰਦਾਸ ਜੀ)*

ਸਤਿਬੀਰ ਸਿੰਘ
(ਪ੍ਰਿੰਸੀਪਲ)

ਪ੍ਰਕਾਸ਼ਕ :
**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ**

ਪ੍ਰਕਾਸ਼ਕ :
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ।

ਦੂਜੀ ਵਾਰ, ਜੁਲਾਈ ੧੯੮੦ ੧੦੦੦੦

ਛਾਪਣ ਵਾਲੇ :
ਗੁਰਦੁਆਰਾ ਪ੍ਰਿੰਟਿੰਗ ਪ੍ਰੈਸ,
ਰਾਮਸਰ ਰੋਡ, ਅੰਮ੍ਰਿਤਸਰ
ਪ੍ਰਿੰਟਰ—ਸ: ਭਰਪੂਰ ਸਿੰਘ 'ਗਿਆਨੀ' ਫੋਨ ਨੰ: ੪੩੫੫੮

# ਤੇਰੀ ਉਪਮਾ ਤੋਹਿ ਬਨਿ ਆਵੈ

ਗੁਰੂ ਅਮਰਦਾਸ ਜੀ ਦੀ ਸ਼ਖ਼ਸੀਅਤ, ਪਰਉਪਕਾਰ, ਬਖਸ਼ਿਸ਼ਾਂ, ਰਹਿਮਤਾਂ ਅਤੇ [illegible]ਮ ਚਲਾਵਣ ਲਈ ਕੀਤੇ ਕਰਮਾਂ ਦਾ ਪਾਰ ਪਾਉਣਾ ਕਿਸੇ ਜੀਵ ਦੇ ਵੱਸ ਨਹੀਂ ਹੈ। [illegible] ਭੱਲ ਨੇ ਠੀਕ ਆਖਿਆ ਹੈ ਕਿ ਕੋਈ ਧਿਆਨ ਜਾਂ ਜੰਤਰ ਦੁਆਰਾ ਸ਼ਾਇਦ ਬੱਦਲਾਂ [illegible]ਆਂ ਕਿਰਨਾਂ ਮਿਣ ਲਵੇ, ਸਮੁੰਦਰ ਦਾ ਪੇਟ ਮਾਪ ਲਵੇ, ਗੰਗਾ ਦੀਆਂ ਲਹਿਰਾਂ ਦਾ [illegible]ਸਾਬ ਲਗਾ ਲਵੇ ਪਰ ਗੁਰੂ ਅਮਰਦਾਸ ਜੀ ਦੇ ਗੁਣ ਕੋਈ ਗਿਣ ਨਹੀਂ ਸਕਦਾ ਕਿਉਂਕਿ ਆਪਣੇ ਵਰਗੇ ਉਹ ਆਪ ਹੀ ਹਨ :

"ਤੇਰੀ ਉਪਮਾ ਤੋਹਿ ਬਨਿ ਆਵੈ"

ਗੁਰੂ ਅਮਰਦਾਸ ਜੀ ਦੀ ਆਪਣੀ ਬਾਣੀ ਪੜ੍ਹ, ਪਹਿਲਾਂ ਸਿੱਧਾ ਪ੍ਰਭਾਵ ਇਹ ਪੈਂਦਾ ਹੈ ਕਿ ਉਹ ਸਰਲ ਜੀਵਨ ਦੇ ਮਾਲਕ ਸਨ। ਸਿੱਧੀ ਸਾਫ਼ ਸਪੱਸ਼ਟ ਤੇ ਸਰਲ ਵਿਚਾਰ ਦੇ ਕੇ ਹਿਰਦੇ ਵਿਚ ਸਮੋ ਦਿੰਦੇ ਅਤੇ ਗੁੰਝਲ ਕੋਈ ਪਾਉਂਦੇ ਨਹੀਂ ਸਨ। ਅਨੰਦ ਸਾਹਿਬ ਉਨ੍ਹਾਂ ਦੀ ਐਸੀ ਬਾਣੀ ਹੈ ਜੋ ਪ੍ਰਤੱਖ ਪਈ ਕਰਦੀ ਹੈ ਕਿ ਜਿਸ ਅਨੰਦ ਨੂੰ ਲੈਣ ਲਈ ਦੁਨੀਆਂ ਭਟਕ ਰਹੀ ਹੈ ਉਸ ਨੂੰ ਉਨ੍ਹਾਂ 'ਸਹਜ ਸੇਤੀ' ਪਾਇਆ ਸੀ, ਅਤੇ ਉਨ੍ਹਾਂ ਦੇ ਜੀਵਨ ਵਿਚੋਂ ਸੰਗੀਤ ਤੇ ਕੀਰਤਨ ਦੀ ਝੜੀ ਲੱਗੀ ਰਹਿੰਦੀ ਸੀ। ਰਾਗਾਂ ਦੇ ਉਹ ਮਾਹਿਰ ਸਨ। ਹਰ ਰਾਗ ਦੀ ਅੰਦਰਲੀ ਝੁਨਕਾਰ ਉਨ੍ਹਾਂ ਸੁਣ ਲਈ ਸੀ ਅਤੇ ਉਸ ਦਾ ਵਰਨਣ ਵੀ ਉਸੇ ਵਜਦ ਵਿਚ ਕਰਦੇ ਸਨ। ਸਿਰੀ ਰਾਗ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਪਹਿਲੀ ਥਾਂ ਦਿੱਤੀ ਹੈ ਅਤੇ ਆਪ ਜੀ ਦਾ ਫ਼ਰਮਾਨ ਸੀ :

"ਰਾਗਾਂ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ"

ਗਉੜੀ ਕਿਉਂਕਿ ਆਪਣੇ ਸੁਭਾ ਕਾਰਨ ਮਿੱਠੀ ਤੇ ਗੰਭੀਰ ਹੈ, ਇਸ ਲਈ ਹੁਕਮ ਹੀ ਇਹ ਕੀਤਾ—'ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥"

"ਰਾਮਕਲੀ ਰਾਗ ਮਨਿ ਵਸਿਆ ਸੋਇ", "ਤਿਨ੍ ਬਸੰਤੁ ਜੋ ਹਰਿ ਗੁਣ ਗਾਇ", "ਮਲਾਰੁ ਸੀਤਲ ਰਾਗੁ ਹੈ, ਹਰਿ ਧਿਆਇਐ ਸਾਂਤਿ ਹੋਇ", "ਸਬਦ ਰਤੇ ਵਡ ਹੰਸ ਹੈ", "ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ"। ਹੋਰ ਰਾਗਾਂ ਬਾਰੇ ਹੁਕਮ ਕਰਕੇ ਸੰਗੀਤ ਦੇ ਰਾਹੀਂ ਪ੍ਰਭੂ ਪਾਉਣ ਦਾ ਰਾਹ ਦੱਸਿਆ। 'ਪੱਟੀ' ਦੀ ਬਾਣੀ ਵਿਚ ਪਾਂਧੇ ਨੂੰ ਜੋ ਉਪਦੇਸ਼ ਦਿਤੇ ਉਹ ਦਰਸਾ ਰਹੇ ਹਨ ਕਿ ਉਹ ਵੀਚਾਰਵਾਨਾਂ, ਵਿਦਵਾਨਾਂ ਤੇ ਵਿਆਖਿਆ-ਕਾਰਾਂ ਕੋਲੋਂ ਕੀ ਆਸਾਂ ਰੱਖਦੇ ਹਨ।

ਉਨ੍ਹਾਂ ਦੇ ਜੀਵਨ ਵਾਂਙ ਹੀ ਉਨ੍ਹਾਂ ਦੀ ਬਾਣੀ ਇਤਨੀ ਸਰਲ ਹੈ ਕਿ ਸਿੱਧੀ ਹਿਰਦੇ ਹੀ ਉਤਰਦੀ ਜਾਂਦੀ ਹੈ। ਬਚਨਾਂ ਨੂੰ ਯਾਦ ਰੱਖਣ ਤੇ ਧਾਰਨ ਲਈ ਕੋਈ ਉਚੇਚ ਜਤਨ ਨਹੀਂ ਕਰਨਾ ਪੈਂਦਾ। ਉਦਾਹਰਨ ਵਜੋਂ—'ਏਕ ਜੋਤਿ ਦੁਇ ਮੂਰਤੀ', 'ਅੰਮ੍ਰਿਤ ਸਰੁ ਸਿਫਤੀ ਦਾ ਘਰੁ', 'ਜਗਤ ਜਲੰਦਾ ਰਖਿ ਲੈ', 'ਆਪੇ ਦਾਤਿ ਕਰੇ ਦਾਤਾਰੁ', 'ਐਸਾ ਕੰਮੁ ਮੂਲੇ

ਨ ਕੀਚੈ ਜਿਤੁ ਅੰਤਿ ਪਛੋਤਾਈਐ', 'ਇਹੁ ਜਗੁ ਵਾੜੀ, ਮੇਰਾ ਪ੍ਰਭੁ ਮਾਲੀ', 'ਇਹੁ ਧਨੁ ਕਰਤੇ ਕਾ ਖੇਲੁ ਹੈ, ਕਦੇ ਆਵੈ ਕਦੇ ਜਾਇ', 'ਮਾਇਆ ਕੀ ਸੋਭਾ ਚਾਰ ਦਿਹਾੜੇ', 'ਸਚੁ ਪੁਰਾਣਾ ਨ ਥੀਐ', 'ਨਾਮੁ ਨ ਮੈਲਾ ਹੋਇ', 'ਸਭਨਾ ਕਾ ਮਾਂ-ਪਿਉ ਆਪ ਹੈ', 'ਸਾਹਿਬ ਲੇਖਾ ਮੰਗਸੀ' ਦੁਨੀਆਂ ਦੇਖਿ ਨ ਭੂਲਿ; ਸੰਪੈ ਕਾਰਣਿ ਚਾਕਰ ਚੋਰ; ਹਉਮੈ ਨਾਵੈ ਨਾਲਿ ਵਿਰੋਧੁ ਹੈ; 'ਹਰਿ ਜੀਉ ਅਹੰਕਾਰੁ ਨ ਭਾਵਈ, ਵੇਦ ਕੂਕ ਸੁਣਾਵਹਿ', 'ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ', 'ਜਿਥੈ ਕਿਥੈ ਸਿਰਜਣਹਾਰ', 'ਜਿਸ ਹੀ ਕੀ ਸਿਰਕਾਰ ਹੈ, ਤਿਸ ਹੀ ਕਾ ਸਭੁ ਕੋਇ', 'ਜੋ ਆਇਆ ਸੋ ਸਭੁ ਕੋ ਜਾਸੀ, ਜੋ ਦਿਲ ਸੋਧੈ ਸੋਈ ਹਾਜੀ, ਦੇਵਣ ਵਾਲੇ ਕੈ ਹਥਿ ਦਾਤਿ ਹੈ, ਗੁਰੂ ਦੁਆਰੈ ਪਾਇ', 'ਪਰਾਈ ਅਮਾਣ ਕਿਉ ਰਖੀਐ, ਦਿਤੀ ਹੀ ਸੁਖੁ ਹੋਇ', 'ਪਰਥਾਇ ਸਾਖੀ ਮਹਾ ਪੁਰਖ ਬੋਲਦੇ, ਸਾਝੀ ਸਗਲ ਜਹਾਨੈ', 'ਭਗਤਾ ਤੈ ਸੈਸਾਰਿਆ ਜੋੜ ਕਦੇ ਨ ਆਇਆ', 'ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ', 'ਮਨ ਤੂੰ ਜੋਤਿ ਸਰੂਪੁ ਹੈ 'ਅਪਣਾ ਮੂਲੁ ਪਛਾਣੁ', 'ਮਾਇਆ ਧਾਰੀ ਅਤਿ ਅੰਨਾ ਬੋਲਾ, ਸਬਦੁ ਨ ਸੁਣਾਈ ਬਹੁ ਰੋਲ ਘਚੋਲਾ', 'ਮਾਇਆ ਮਦ ਮਾਤਾ ਹੋਛੀ ਬਾਤਾ', 'ਮਿਠਾ ਸੋ ਜੁ ਭਾਵਦਾ, ਸਜਣ ਸੋ ਜਿ ਰਾਸਿ' 'ਰਾਮ ਜਨਾ ਕੌ, ਰਾਮ ਭਰੋਸਾ', 'ਗੁਰਬਾਣੀ ਇਸੁ ਜਗ ਮਹਿ ਚਾਨਣੁ', 'ਹਰਿ ਮੰਦਰੁ ਇਹ ਸਰੀਰੁ ਹੈ', 'ਗੁਰਮੁਖਿ ਬੁਢੇ ਕਦੇ ਨਾਹੀ, ਜਿਨਾ ਅੰਤਰਿ ਸੁਰਤਿ ਗਿਆਨ', 'ਇਕਾ ਬਾਣੀ, ਇਕੁ ਗੁਰੂ, ਇਕੋ ਸਬਦੁ ਵੀਚਾਰ' ਐਸੀਆਂ ਤੁਕਾਂ ਹਨ ਜੋ ਬਿਨਾ ਤਰੱਦਦ ਦੇ ਮੂੰਹ ਚੜ੍ਹ ਜਾਂਦੀਆਂ ਹਨ।

ਗੁਰੂ ਰਾਮਦਾਸ ਜੀ ਦੀ ਬਾਣੀ ਦੇ ਇਤਿਹਾਸਕ ਬਚਨ ਵੀ ਉਨ੍ਹਾਂ ਦੀ ਸ਼ਖਸੀਅਤ ਦਾ ਖਿੱਚਵਾਂ ਪ੍ਰਭਾਵ ਦ੍ਰਿੜ੍ਹਾਂਦੇ ਹਨ। ਤੁਖਾਰੀ ਰਾਗ ਦੇ ਸ਼ਬਦ ਵਿਚ ਗੁਰੂ ਰਾਮਦਾਸ ਜੀ ਨਿਜੀ ਗਵਾਹੀ ਦੇਂਦੇ ਹਨ ਕਿ ਜਦ ਗੁਰੂ ਅਮਰਦਾਸ ਜੀ ਹਰਿਦੁਆਰ ਪੁੱਜੇ ਤਾਂ ਸਾਰੀ ਲੁਕਾਈ ਹੀ ਗੁਰੂ ਜੀ ਦਾ ਦਰਸ਼ਨ ਕਰਕੇ ਖਿੱਚੀ ਆਈ—"ਸਭ ਮੋਹੀ ਦੇਖਿ ਦਰਸਨੁ ਗੁਰ" ਫਿਰ ਲੁਕਾਈ ਹੀ ਨਹੀਂ, ਨਗਰ ਦੇ ਮੁੱਖੀ ਸੱਜਣ 'ਮਹਾ ਜਨਾ' ਵੀ ਆ ਕੇ ਸਿਰ ਨਿਵਾਇਆ। ਐਸਾ ਕੁਝ ਪ੍ਰਭਾਵ ਸੀ ਗੁਰੂ ਜੀ ਦੀ ਪਾਵਨ ਸ਼ਖਸੀਅਤ ਦਾ ਕਿ—

"ਸਭ ਭਾਗ ਸਤਿਗੁਰੁ ਪਿਛੈ ਪਈ"

ਸਭ ਸੰਪ੍ਰਦਾਵਾਂ ਦੇ ਮੁੱਖੀਆਂ ਨੇ ਵੀ ਆਪਣੇ ਵਿਚਾਰ ਉਨ੍ਹਾਂ ਦੇ ਚਰਨਾਂ ਵਿਚ ਬੈਠ ਕੇ ਸੁਧ ਕੀਤੇ। ਗੁਰੂ ਅਮਰਦਾਸ ਜੀ ਦੀ ਬੇਪ੍ਰਵਾਹੀ ਦਾ ਜ਼ਿਕਰ ਆਪ ਜੀ ਨੇ ਗਉੜੀ ਕੀ ਵਾਰ ਵਿਚ ਕਈ ਥਾਂ ਕੀਤਾ ਹੈ, ਪਰ ਇਹ ਸ਼ਬਦ ਬੜੇ ਭਾਵ-ਪੂਰਤ ਹਨ ਕਿ 'ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ'। ਚੁਗਲ-ਖੋਰ, ਨਿੰਦਕ, ਦੋਖੀਆਂ ਦੇ ਹੱਥ ਕੁਝ ਨਹੀਂ, ਗੁਰੂ ਬੇਪ੍ਰਵਾਹ ਹੈ।

ਰਬਾਬੀ ਸੱਤਾ ਜੀ ਨੇ ਇਹ ਵੀ ਲਿਖਿਆ ਹੈ ਕਿ ਜਗਤ ਨੂੰ ਆਤਮਕ ਸੁਖ ਦਾ ਖ਼ਜ਼ਾਨਾ ਬਖਸ਼ਣ ਲਈ ਗੁਰੂ ਜੀ ਬੜੀ ਘਾਲ ਕਰਦੇ ਰਹੇ। ਮਨ ਨਾਗ ਦਾ ਨੇਤ੍ਰਾ, ਆਤਮਕ ਬਲ ਨੂੰ ਨੇਹਣੀ, ਉਚੀ ਪ੍ਰਭੂ ਵਿਚ ਟਿਕੀ ਸੁਰਤਿ ਨੂੰ ਮਧਾਣਾ ਬਣਾ ਕੇ ਸਰੀਰ-ਰੂਪੀ ਸਮੁੰਦਰ



ਨੂੰ ਰਿੜਕਿਆ ਤੇ ਖ਼ਜ਼ਾਨਾ ਸੰਗਤਾਂ ਦੇ ਹਵਾਲੇ ਕਰ ਦਿੱਤਾ—

"ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ।
ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ।"

ਇੱਧਰ ਸ਼ਬਦਾਂ ਦੇ ਬਾਣ ਨਾਲ ਵਿੰਨ੍ਹਦੇ ਹਨ, ਉਧਰ ਲੰਗਰ ਖੁਲ੍ਹਾ ਹੈ ਜਿਥੇ ਰਸਾਦਿਕ ਭੋਜਨ ਹਰ ਸਮੇਂ ਤਿਆਰ ਮਿਲਦੇ ਹਨ—

"ਨਿਤ ਰਸੋਈ ਤੇਰੀਐ, ਘਿਉ ਮੈਦਾ ਖਾਣੁ"

ਕਿਤਨੇ ਹੀ ਝਖੜ ਝੁਲੇ, ਦੋਖੀਆਂ ਕਿਤਨੇ ਤੂਫ਼ਾਨ ਉਠਾਏ, ਵਿਰੋਧੀਆਂ ਕਿਤਨੇ ਹੀ ਹੱਲੇ ਕੀਤੇ, ਪਰ ਗੁਰੂ ਜੀ 'ਪਰਬਤ ਮੇਰਾਣੁ' ਵਾਂਙ ਅਡੋਲ ਰਹੇ।

## ਪ੍ਰਕਾਸ਼ :

ਐਸੀ ਮਹਾਨ ਸ਼ਖਸੀਅਤ, ਗੁਰੂ ਅਮਰਦਾਸ ਜੀ ਦਾ ਪ੍ਰਕਾਸ਼ ਪਿੰਡ ਬਾਸਰ ਕੇ, ਜ਼ਿਲਾ ਅੰਮ੍ਰਿਤਸਰ, ਮਈ ੧੪੭੯ ਵਿਚ ਹੋਇਆ। ਗੁਰੂ ਨਾਨਕ ਜੀ ਉਸ ਸਮੇਂ ਦਸ ਸਾਲ ਦੇ ਸਨ। ਸੰਨ ੧੫੪੦ ਤਕ ਆਪ ਬਾਸਰ ਕੇ ਹੀ ਰਹੇ। ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ, ਕਿ ਆਪ ਦਰਿਆਈ ਰੇਸ਼ਮ ਦਾ ਵਿਉਪਾਰ ਕਰਦੇ ਸਨ। "ਕਰੈ ਬਿਵਹਾਰ ਰੇਸ਼ਮ ਦਰਿਆਈ"। ਲੋਕ ਭਲਾਈ ਦੇ ਕਾਰਜਾਂ ਵਿਚ ਉਚੇਰਾ ਹਿੱਸਾ ਲੈਂਦੇ। ਬਾਸਰ ਕੇ ਵਿਚ ਪਾਣੀ ਦੀ ਥੁੜ ਦੇਖ ਕੇ ਆਪ ਜੀ ਨੇ ਪਹਿਲਾਂ ਇਕ ਖੂਹ ਤੇ ਫਿਰ ਤਲਾਬ ਵੀ ਬਣਵਾਇਆ। ਪਕੜ ਨਹੀਂ ਸੀ।

ਆਪ ਜੀ ਵੀ, ਗੁਰੂ ਦਰ ਆਉਣ ਤੋਂ ਪਹਿਲਾਂ ਬਾਬਾ ਲਹਿਣਾ ਜੀ ਦੀ ਤਰ੍ਹਾਂ ਹਿੰਦੂ ਰਹੁ-ਰੀਤੀ ਵਿਚ ਯਕੀਨ ਰੱਖਦੇ ਸਨ। ਜੀਵਨ ਦੀ ਸਫ਼ਲਤਾ ਉਹ ਇਸ ਵਿਚ ਹੀ ਸਮਝਦੇ ਸਨ ਕਿ ਗੰਗਾ ਆਦਿ ਤੀਰਥਾਂ ਦੇ ਇਸ਼ਨਾਨ ਕੀਤੇ ਜਾਣ। ਉਨ੍ਹਾਂ ਦਿਨਾਂ ਵਿਚ ਗੰਗਾ ਦੇ ਇਸ਼ਨਾਨ ਕਰਨ ਜਾਣਾ ਕੋਈ ਸਹਿਲਾ ਕੰਮ ਨਹੀਂ ਸੀ। ਸਫ਼ਰਾਂ ਦੀ ਕਠਨਾਈ ਝੱਲਣੀ ਤੇ ਫਿਰ ਹਰ ਕਦਮ ਉਤੇ ਖ਼ਤਰਾ ਮੁੱਲ ਲੈਣਾ, ਇਹ ਕੋਈ ਲਗਨ ਵਾਲਾ ਪੁਰਸ਼ ਹੀ ਕਰ ਸਕਦਾ ਸੀ। (ਗੁਰੂ) ਅਮਰਦਾਸ ਜੀ ਦੇ ਮਨ ਵਿਚ ਭਟਕਨਾ ਸੀ, ਜਿਉਂ ਜਿਉਂ ਉਹ ਤੀਰਥਾਂ ਦੇ ਇਸ਼ਨਾਨ ਕਰਦੇ, ਭਟਕਨਾ ਤੇ ਲਾਲਸਾ ਵਧਦੀ ਗਈ। ਭਾਵੇਂ ਉਹ ਜਾਣਦੇ ਸਨ ਕਿ ਗੁਰੂ ਨਾਨਕ ਨਾਮ ਦਾ ਕੋਈ ਗੁਰੂ ਰੱਬੀ ਨਾਂ ਦੇ ਛੱਟੇ ਮਾਰ ਰਿਹਾ ਹੈ ਪਰ ਮੇਲ ਨਹੀਂ ਸੀ ਹੋਇਆ।

ਵੀਹਵੀਂ ਵਾਰੀ ਗੰਗਾ ਇਸ਼ਨਾਨ ਗਏ ਤਾਂ ਐਸੀ ਘਟਨਾ ਹੋ ਗਈ ਜਿਸ ਨੇ ਸਾਰੀ ਜੀਵਨ-ਰੌ ਹੀ ਬਦਲਾ ਦਿੱਤੀ।

ਮੁਲਾਣੇ ਪਰਗਣੇ, ਮੇਹੜੇ ਪਿੰਡ ਵਿਚ ਇਕ ਬ੍ਰਾਹਮਣ ਰਹਿੰਦਾ ਸੀ। ਉਸ ਦਾ ਨਾਮ ਦੁਰਗਾ ਸੀ। ਉਸ ਪੰਡਿਤ ਦੇ ਪਾਸ ਯਾਤਰੀ ਆ ਕੇ ਰਹਿੰਦੇ ਸਨ। ਉਸ ਨੇ (ਗੁਰੂ) ਅਮਰਦਾਸ ਜੀ ਦੀ ਮਹਾਨ ਸ਼ਖਸੀਅਤ ਦੇਖੀ। ਉਥੇ ਹੀ ਇਕ ਬ੍ਰਹਮਚਾਰੀ ਗੁਰੂ ਜੀ ਨੂੰ ਮਿਲਿਆ। ਬ੍ਰਹਮਚਾਰੀ ਨਾਲ ਆਪ ਜੀ ਦਾ ਮੇਲ-ਜੋਲ ਬਹੁਤ ਵਧ ਗਿਆ। ਖਾਣ-ਪੀਣ

ਵੀ ਉਸ ਨਾਲ ਇਕੱਠਾ ਹੋ ਗਿਆ । ਬ੍ਰਹਮਚਾਰੀ ਨੇ ਪੁਛ ਹੀ ਲਿਆ ਕਿ 'ਉਹਨਾਂ ਦਾ ਗੁਰੂ ਕਿਹੜਾ ਹੈ ?' (ਗੁਰੂ) ਅਮਰਦਾਸ ਨੇ ਜੁਆਬ ਵਜੋਂ ਕਿਹਾ — 'ਗੁਰੂ ਦੀ ਭਾਲ ਵਿਚ ਤਾਂ ਉਮਰ ਗੁਜ਼ਰੀ ਹੈ, ਅਜੇ ਤਕ ਕੋਈ ਗੁਰੂ ਨਹੀਂ ਮਿਲਿਆ ।' ਬ੍ਰਹਮਚਾਰੀ ਨੇ ਬਹੁਤ ਬੁਰਾ ਮਨਾਇਆ ਅਤੇ ਇਹ ਕਹਿੰਦਾ ਸਾਥ ਛੱਡ ਗਿਆ ਕਿ 'ਹੇ ਰਾਮ ! ਨਿਗੁਰੇ ਦਾ ਸੰਗ, ਨਿਗੁਰੇ ਕਾ ਧਾਨ, ਨਿਗੁਰੇ ਕੇ ਹਾਥ ਦਾ ਪੱਕਾ ਅੰਨ ? ਜਨਮ ਗਿਆ ਤੇਰਾ ।'

(ਗੁਰੂ) ਅਮਰਦਾਸ ਜੀ ਨੂੰ ਚੋਟ ਲੱਗੀ ਤੇ ਉਹਨਾਂ ਦੀ ਆਤਮਾ ਗੁਰੂ ਭਾਲ ਵਿਚ ਨਿਕਲੀ । ਇਕ ਪ੍ਰਭਾਤ ਬਾਸਰਕੇ ਹੀ ਉਹਨਾਂ ਦੀ ਕੰਨੀਂ ਬੀਬੀ ਅਮਰੋ ਦੇ ਸ਼ਬਦ ਪਏ । ਪਤਾ ਕਰਨ ਉਤੇ ਬੀਬੀ ਅਮਰੋ ਜੀ ਨੇ ਦੱਸਿਆ ਕਿ ਸ਼ਬਦ ਗੁਰੂ ਨਾਨਕ ਜੀ ਦਾ ਹੈ ਅਤੇ ਉਸੇ ਤਖ਼ਤ ਉਤੇ ਗੁਰੂ ਅੰਗਦ ਜੀ ਬਿਰਾਜਮਾਨ ਹਨ ।

(ਗੁਰੂ) ਅਮਰਦਾਸ ਜੀ, ਬੀਬੀ ਅਮਰੋ ਜੀ ਨੂੰ ਨਾਲ ਲੈ ਕੇ ਖਡੂਰ ਸਾਹਿਬ ਪੁਜੇ । ਉਸ ਪਿਛੋਂ ਫਿਰ ਉਥੋਂ ਦੇ ਹੀ ਹੋ ਗਏ ।

## ਸੇਵਾ ਅਤੇ ਘਾਲਣਾ :

ਸੰਨ ੧੫੪੧ ਤੋਂ ੧੫੫੨ ਤਕ ਖਡੂਰ ਸਾਹਿਬ ਟਿਕ ਕੇ ੧੧ ਸਾਲ ਲਗਾਤਾਰ ਸੇਵਾ ਵਿਚ ਜੁਟੇ ਰਹੇ । ਰੋਜ਼ ਅੱਧੀ ਰਾਤ ਵੇਲੇ ਜਾਗਦੇ ਅਤੇ ਬਿਆਸ ਤੋਂ ਜਲ ਲੈਣ ਲਈ ਜਾਂਦੇ ਤੇ ਫਿਰ ਆ ਕੇ ਗੁਰੂ ਅੰਗਦ ਜੀ ਨੂੰ ਇਸ਼ਨਾਨ ਕਰਾਉਂਦੇ। ਨਿਰੰਤਰ ਇਸੇ ਤਰ੍ਹਾਂ ਸੇਵਾ ਕਰ ਰਹੇ ਸਨ । ਘਾਲ ਕਮਾਈ ਦਾ ਸਦਕਾ ਪਿਛਲਾ ਬਣਿਆ ਸੁਭਾਅ ਮੁੱਕ ਰਿਹਾ ਸੀ ਤੇ ਨਵਾਂ ਉਤਸ਼ਾਹੀ ਪਰਉਪਕਾਰੀ ਸੁਭਾਅ ਥਾਂ ਲੈ ਰਿਹਾ ਸੀ । ਛੇ ਸਾਲਾਂ ਬਾਅਦ (ਗੁਰੂ ਅਮਰਦਾਸ ਜੀ) ਨੂੰ ਇੰਞ ਪ੍ਰਤੀਤ ਹੋਇਆ ਕਿ ਉਹਨਾਂ ਅੰਦਰ ਨਵਾਂ ਸੂਰਜ ਚੜ੍ਹ ਪਿਆ ਹੈ ਤੇ ਕਈ ਕਰਾਮਾਤੀ ਸ਼ਕਤੀਆਂ ਉਹਨਾਂ ਪਿੱਛੇ ਫਿਰ ਰਹੀਆਂ ਹਨ :

"ਕਰਾਮਾਤ ਕੀ ਸ਼ਕਤੀ ਭਈ ਤਬ,
ਜਿਉਂ ਅਰਣੋਦਕ ਹੋਤ ਨਵੀਨ ।"

ਗੁਰੂ ਅਮਰਦਾਸ ਜੀ ਸੇਵਾ ਵਿਚ ਇਤਨੇ ਮਗਨ ਸਨ ਕਿ ਗਈ ਰਾਤ ਤਕ ਮੂੰਹ ਦੀ ਭਾਪ ਨਾਲ ਗੁਰੂ ਅੰਗਦ ਦੇਵ ਜੀ ਦੇ ਰਿਸਦੇ ਅੰਗੂਠੇ ਨੂੰ ਵੀ ਸਹਿਲਾਂਦੇ ਰਹਿੰਦੇ । ਇਤਨੀ ਘਾਲ ਘਾਲੀ ਤਾਂ ਕਿਧਰੇ ਜਾ ਕੇ ਖਸਮ ਕੋਲ ਕਬੂਲ ਹੋਏ । ਮਹਿਮਾਂ ਪ੍ਰਕਾਸ਼ ਨੇ ਇਸ ਕਠਨ ਘਾਲ ਦਾ ਵਰਨਣ ਇਸ ਪ੍ਰਕਾਰ ਕੀਤਾ ਹੈ :

ਰਹੇ ਪਹਰ ਰਾਤ ਤਬ ਜਲ ਭਰ ਲਿਆਵੇ ।
ਸਤਿਗੁਰ ਕੋ ਇਸ਼ਨਾਨ ਕਰਾਵੇ ।੬੭।
ਇਸ਼ਨਾਨ ਕਰਾਇ ਇਕੰਤ ਬਹ ਰਹੇ ।
ਕਾਹੂ ਸੋ ਕਿਛੂ ਸੁਨੇ ਨ ਕਹੇ ।
ਸਤਿਗੁਰ ਮੂਰਤ ਹਿਰਦੇ ਧਰੇ ।
ਖਾਨ ਪਾਨ ਕੁਛ ਸੁਧ ਨਹੀਂ ਕਰੇ ।੬੮।
ਇਹ ਬਿਧ ਦੁਆਦਸ ਬਰਖ ਬਿਤਾਏ । (ਮਹਿਮਾ ਪ੍ਰਕਾਸ਼)



ਗੁਰੂ ਅੰਗਦ ਦੇਵ ਜੀ ਦੀ ਆਗਿਆ ਤੇ ਗੋਇੰਦਵਾਲ ਵਸਾਇਆ । ਉਥੋਂ ਦੇ ਮਰਵਾਹ ਖੱਤਰੀ ਗੋਂਦਾ ਨੇ ਗੁਰੂ ਅੰਗਦ ਦੇਵ ਜੀ ਕੋਲੋਂ ਮੰਗ ਕੀਤੀ ਸੀ ਕਿ ਉਹ ਥਾਂ ਵਸਾਈ ਜਾਏ । ਉਹ ਜਗ੍ਹਾ ਪੱਤਣ ਉਤੇ ਸੀ, ਹਰ ਪਾਸਿਉਂ ਦੇਖਿਆ ਸੋਹਣੀ ਸੀ ਪਰ ਲੋਕੀਂ ਭੂਤ ਆਦਿ ਦੇ ਡਰ ਤੋਂ ਵੱਸਦੇ ਨਹੀਂ ਸਨ । (ਗੁਰੂ) ਅਮਰਦਾਸ ਜੀ ਨੇ ਉਸ ਥਾਂ ਨੂੰ ਵਸਾਇਆ । ਮਹਿਮਾ ਪ੍ਰਕਾਸ਼ ਵਾਲਾ ਲਿਖਦਾ ਹੈ, ਗੁਰੂ ਜੀ ਨੇ ਇਹ ਫੁਰਮਾਇਆ, 'ਪੁਰਖਾ ਤੁਮਾਰੇ ਚਰਨ ਕੇ ਪ੍ਰਤਾਪ ਸੇ ਜਾਗਹਿ ਕਾ ਭਲਾ ਹੋਇਆ ।'

ਹੋਰ ਰੁਝੇਵੇਂ ਬੇਸ਼ੱਕ ਵਧਦੇ ਗਏ, ਪਰ ਸੇਵਾ ਵਿਚ ਤੋਟ ਨਾ ਆਈ । ਹੁਕਮ ਵਿਚ ਅਜਿਹਾ ਪ੍ਰੋਤੇ ਹੋਏ ਸਨ ਕਿ ਉਹ ਗੁਰੂ ਤੋਂ ਛੁੱਟ ਕਿਸੇ ਨੂੰ ਗਿਣਦੇ ਹੀ ਨਹੀਂ ਸੀ । ਨਾ ਹੀ ਧਿਆਨ ਵਿਚ ਲਿਆਉਂਦੇ ਸਨ ।

## ਗੱਦੀ ਬਖਸ਼ੀ :

ਭਾਦੋਂ ਦਾ ਮਹੀਨਾ ਸੀ, ਵਰਖਾ ਵਾਲਾ ਦਿਨ ਸੀ. ਬਿਜਲੀ ਚਮਕ ਰਹੀ ਸੀ । ਪਰ ਗੁਰੂ ਜੀ ਹਮੇਸ਼ਾ ਦੀ ਤਰ੍ਹਾਂ ਉਸ ਦਿਨ ਵੀ ਪਾਣੀ ਲੈਣ ਬਿਆਸ ਗਏ । ਜਦ ਵਾਪਸ ਮੁੜ ਰਹੇ ਸਨ ਤਾਂ ਠੁੱਡਾ ਲਗਾ । ਜੁਲਾਹੇ ਦੀ ਖੱਡੀ ਸੀ । ਜੁਲਾਹਾ ਤ੍ਰਬਕਿਆ ਤੇ ਜੁਲਾਹੀ ਨੇ ਤਾਹਨੇ ਵਜੋਂ ਕਿਹਾ : 'ਹੋਏਗਾ ਅਮਰੂ ਨਿਥਾਵਾਂ, ਜੋ ਆ ਡਿੱਗਾ ਹੈ ਆਪਣੇ ਕੁੜਮਾਂ ਦੇ ਪੈਰਾਂ ਵਿਚ ।' ਹੋਰ ਵੀ ਕਈ ਕੁਬੋਲ ਉਸ ਬੋਲੇ । ਪਰ ਸਦਾ ਮਿੱਠੇ ਬੋਲਣ ਦਾ ਸਬਕ ਦੇਣ ਵਾਲੇ ਨੇ ਇਤਨਾ ਹੀ ਕਿਹਾ : 'ਮੈਂ ਨਹੀਂ ਨਿਥਾਵਾਂ, ਤੂੰ ਕਮਲੀ ਹੈਂ, ਜੋ ਇੰਞ ਸੋਚਦੀ ਹੈਂ ।'

ਇਹ ਗੱਲ ਪੁੱਜਦੀ ਪੁੱਜਦੀ ਗੁਰੂ ਅੰਗਦ ਦੇਵ ਜੀ ਤਕ ਪੁੱਜੀ । ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਸਨਮਾਨਿਆ ਤੇ ੧੨ ਹੀ ਵਰ ਦਿਤੇ ਅਤੇ ਫੁਰਮਾਇਆ : ਪੁਰਖਾ ਜੀ !

"ਤੁਸੀਂ ਨਿਮਾਣਿਆ ਕਾ ਮਾਣ ਹੋ,
ਨਿਥਾਵਿਆ ਕੋ ਥਾਉ ਹੋ,
ਨਿਓਟਿਆ ਕੀ ਓਟ ਹੋ ।
ਨਿਧਰਿਆ ਕੀ ਧਿਰ ਹੋ ।
ਨਿਆਸਰਿਆ ਕਾ ਆਸਰਾ ਹੋ ।
ਗਈ ਬਹੋੜ ਹੈ ।
ਬੰਦੀ ਛੋੜ ਹੈ ।
ਭੰਨਣ ਘੜਨ ਸਮਰਥ ਹੋ ।
ਰਿਜਕ ਕੀ ਕੁੰਜੀ ਤੁਮਾਰੇ ਹਥਿ ਹੈ ।
ਪੁਰਖਾ ਜੀ ਤੁਮ ਧੰਨ ਹੋ ।"

(ਮਹਿਮਾ ਪ੍ਰਕਾਸ਼ ਵਾਰਤਕ ਪੰਨਾ ੩੮)

ਤਾਰੀਖ਼-ਇ-ਪੰਜਾਬ ਮੁਤਾਬਕ ਉਸ ਜੁਲਾਹੀ ਨੂੰ ਗੁਰੂ ਅੰਗਦ ਦੇਵ ਜੀ ਨੇ ਕਾਫੀ ਰਕਮ ਦੇ ਕੇ ਝੁਗੀ ਖਰੀਦ ਲਈ ਅਤੇ ਉਸ ਦੀ ਝੁੱਗੀ ਹੀ ਆਪਣਾ ਟਿਕਾਣਾ ਕਰ ਲਿਆ। ਉਹ ਕਿੱਲੀ ਵੀ ਹਰੀ ਭਰੀ ਹੋ ਗਈ। ਕਿੱਲੀ ਹੁਣ ਵੀ ਹਰੀ ਹੈ।

ਸੰਨ ੧੫੫੨, ਮਾਰਚ ਨੂੰ ਗੁਰੂ ਅੰਗਦ ਦੇਵ ਜੀ ਨੇ ਗੁਰਗੱਦੀ ਅਮਰਦਾਸ ਜੀ ਨੂੰ ਸੌਂਪੀ। ਆਪ ਪ੍ਰਦੱਖਣਾ ਕੀਤੀ, ਪੰਜ ਪੈਸੇ ਨਾਰੀਅਲ ਰੱਖ ਕੇ ਮੱਥਾ ਟੇਕਿਆ ਤੇ ਆਪਣੇ ਪਿਆਰ-ਜ਼ੋਰ ਨਾਲ ਸਿੰਘਾਸਣ ਤੇ ਬਿਠਾ ਦਿੱਤਾ।

ਭਾਈ ਗੁਰਦਾਸ ਜੀ ਇਸ ਘਟਨਾ ਬਾਰੇ ਆਪਣੀ ਗਵਾਹੀ ਭਰਦੇ ਹੋਏ ਲਿਖਦੇ ਹਨ :

"ਲਹਣੇ ਪਾਈ ਨਾਨਕੋ, ਦੇਣੀ ਅਮਰਦਾਸਿ ਘਰਿ ਆਈ।
ਗੁਰੁ ਬੈਠਾ ਅਮਰੁ ਸਰੂਪ ਹੋਇ, ਗੁਰਮੁਖਿ ਪਾਈ ਦਾਤਿ ਇਲਾਹੀ।......
ਦਾਤਿ ਜੋਤਿ ਖਸਮੈ ਵਡਿਆਈ ॥੪੬॥ [ਵਾਰ ੧]

ਜਿਸ ਤਰ੍ਹਾਂ ਗੁਰੂ ਨਾਨਕ ਜੀ ਨੇ ਭਾਈ ਲਹਿਣੇ ਨੂੰ ਗੁਰੂ ਅੰਗਦ ਬਣਾਇਆ, ਉਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੇ ਬਾਬਾ ਅਮਰਦਾਸ ਜੀ ਨੂੰ ਗੁਰੂ ਅਮਰਦਾਸ ਬਣਾ ਦਿੱਤਾ। ਇਕ ਹੋਰ ਥਾਵੇਂ ਭਾਈ ਗੁਰਦਾਸ ਜੀ ਲਿਖਦੇ ਹਨ ਕਿ ਗੁਰੂ ਅਮਰਦਾਸ, ਗੁਰੂ ਨਾਨਕ ਤੇ ਗੁਰੂ ਅੰਗਦ ਦਾ ਰੂਪ ਹੋ ਗਿਆ। ਹੁਣ ਕੋਈ ਪਛਾਣ ਨਹੀਂ ਸਕਦਾ। 'ਪੋਤਾ ਪਰਵਾਣੀਕ ਨਵੇਲਾ'।

## ਗੁਰੂ ਜੀਵਨ :

ਗੁਰੂ ਅਮਰਦਾਸ ਜੀ ਨੇ ਆਪਣਾ ਪੱਕਾ ਡੇਰਾ ਗੋਇੰਦਵਾਲ ਹੀ ਕਰ ਲਿਆ। ਆਪ ਜੀ ੨੨ ਸਾਲ ੭ ਮਹੀਨੇ ਗੋਇੰਦਵਾਲ ਹੀ ਟਿਕੇ।

## ਦਾਤੂ ਜੀ ਦਾ ਗੁੱਸਾ :

ਗੁਰੂ ਅੰਗਦ ਦੇਵ ਜੀ ਦੇ ਪੁੱਤਰਾਂ ਦਾਤੂ ਜੀ ਤੇ ਦਾਸੂ ਜੀ ਨੇ ਰੋਸ ਮਨਾਇਆ। ਦਾਸੂ ਜੀ ਤਾਂ ਮਾਤਾ ਖੀਵੀ ਜੀ ਦੇ ਕਹਿਣ ਬਾਅਦ ਮੰਨ ਗਏ ਪਰ ਦਾਤੂ ਜੀ ਨੇ ਆਪਣਾ ਰੋਸ ਜਾਰੀ ਰੱਖਿਆ। ਇਕ ਦਿਨ ਤਾਂ ਇਤਨੇ ਗੁੱਸੇ ਵਿਚ ਆਏ ਕਿ ਗੁਰੂ ਅਮਰਦਾਸ ਜੀ ਨੂੰ ਜਦੋਂ ਉਹ ਗੱਦੀ ਉਤੇ ਬੈਠੇ ਸਨ, ਸੰਗਤ ਸਾਹਮਣੇ ਲੱਤ ਕੱਢ ਮਾਰੀ। ਨਿੰਮਰਤਾ ਦੇ ਪੁੰਜ ਗੁਰੂ ਅਮਰਦਾਸ ਜੀ ਨੇ ਪੈਰ ਪਕੜ ਲਏ ਤੇ ਫ਼ੁਰਮਾਇਆ : 'ਮੇਰੀਆਂ ਹੱਡੀਆਂ ਸਖਤ ਹਨ, ਆਪ ਜੀ ਦੇ ਪੈਰ ਕੂਲੇ ਹਨ, ਚੋਟ ਤਾਂ ਨਹੀਂ ਆਈ ?' ਦਾਤੂ ਜੀ ਨੂੰ ਰਾਹ ਵਿਚ ਹੀ ਧਾੜਵੀਆਂ ਨੇ ਪਕੜ ਲਿਆ ਤੇ ਉਸੇ ਪੈਰ ਤੇ ਸੱਟ ਮਾਰੀ, ਬਹੁਤ ਦੇਰ ਦੁਖੀ ਰਹੇ। ਫਿਰ ਗੁਰੂ ਚਰਨਾਂ ਵਿਚ ਪੁਜ ਹੀ ਸ਼ਾਂਤੀ ਮਿਲੀ। ਗੁਰੂ ਜੀ ਨੇ ਕੁਝ ਦੇਰ ਲਈ ਗੋਇੰਦਵਾਲ ਛੱਡ ਵੀ ਦਿੱਤਾ, ਪਰ ਸਿੱਖਾਂ ਦੇ ਪਿਆਰ ਤੇ ਭਾਈ ਬੁੱਢਾ ਜੀ ਦੀ ਭਾਲ ਨੇ ਗੁਰੂ ਜੀ ਨੂੰ ਮੋੜ ਲਿਆਂਦਾ। ਸੰਨ੍ਹ ਸਾਹਿਬ ਉਸੇ ਯਾਦ ਵਿਚ ਬਣਿਆ ਗੁਰਦੁਆਰਾ ਹੈ। ਗੁਰੂ ਜੀ ਦੇ ਸੁਭਾਅ ਦਾ ਵਰਨਣ ਭਾਈ ਸੇਵਾ ਰਾਮ ਜੀ ਨੇ 'ਪਰਚੀਆਂ' ਵਿਚ ਕਰਦੇ ਲਿਖਿਆ ਹੈ ਕਿ ਇਕ ਵਾਰੀ ਕਿਸੇ ਪੁਛਿਆ ਕਿ ਜੇ ਕੋਈ ਕਰੇ ਬੁਰਾਈ ਤਾਂ ਉਸ ਨਾਲ ਕੀ ਕਰੀਏ, ਤਾਂ ਮਹਾਰਾਜ



ਦਾ ਉੱਤਰ ਸੀ : 'ਭਲਿਆਈ'। ਉਸ ਨੇ ਵਾਰ ਵਾਰ ਪੁੱਛਿਆ ਕਿ 'ਫੇਰ ਉਹ ਕਰੇ ਬੁਰਾਈ' ਹਰ ਵਾਰੀ ਮਹਾਰਾਜ ਦਾ ਉੱਤਰ ਸੀ 'ਭਲਿਆਈ' ਅਤੇ ਫ਼ੁਰਮਾਇਆ, 'ਜੇ ਉਹ ਬੁਰਾਈ ਦ੍ਰਿੜ੍ਹ ਕਰਦਾ ਹੈ ਤਾਂ ਅਸੀਂ ਕਿਉਂ ਛੱਡੀਏ ਭਲਾਈ'।

## ਗੋਇੰਦਵਾਲ ਵਿਖੇ :

ਗੋਇੰਦਵਾਲ ਵਿਚ ਵੀ ਖਡੂਰ ਸਾਹਿਬ ਵਾਂਗੂ ਰੌਣਕਾਂ ਲੱਗ ਗਈਆਂ। ਜਦ ਗੁਰੂ ਨਾਨਕ ਜੀ ਇਥੇ ਆਏ ਤਾਂ ਉਨ੍ਹਾਂ ਫ਼ੁਰਮਾਇਆ ਸੀ : "ਮਹਾਂਪੁਰਖ ਇਕ ਆਵੇਗਾ, ਕੀਰਤਨ ਹੋਵੇਗਾ, ਵੱਸੋਂ ਵਧੇਗੀ।" ਇਸ ਕਥਨ ਅਨੁਸਾਰ ਪੰਜ ਮੀਲਾਂ ਵਿਚ ਸ਼ਹਿਰ ਫੈਲ ਗਿਆ। ਸਵੇਰ ਤੋਂ ਸ਼ਾਮ ਤਕ ਕੀਰਤਨ, ਲੰਗਰ, ਵਿਚਾਰਾਂ, ਪਾਠ ਹੋਣ ਲੱਗੇ। ਦੂਰ ਦੂਰ ਤੋਂ ਸਿੱਖ ਗੁਰੂ ਜੀ ਦੇ ਦਰਸ਼ਨਾਂ ਤੇ ਵਿਚਾਰਾਂ ਨੂੰ ਸੁਣਨ ਲਈ ਆਉਂਦੇ। ਗੋਇੰਦਵਾਲ ਇਕ 'ਤੀਰਥ' ਹੀ ਬਣ ਗਿਆ। "ਗੋਬਿੰਦਵਾਲੁ ਗੋਬਿੰਦਪੁਰੀ ਸਮ, ਜਲਨ੍ਹ ਤੀਰਿ ਬਿਪਾਸ ਬਨਾਯਉ"। ੨੨ ਜਾਤਾਂ ਦੇ ਖੱਤਰੀਆਂ ਨੇ ਡੇਰੇ ਆ ਪਾਏ। ਨਵੇਂ ਮਹਿਲ ਪਾਏ। ਅਤਿ ਸੁੰਦਰ ਨਗਰੀ ਬਸ ਗਈ।

ਆਪ ਜੀ ਨੇ ਲੰਗਰ ਦੀ ਮਹੱਤਤਾ ਨਾ ਕੇਵਲ ਉਸੇ ਤਰ੍ਹਾਂ ਹੀ ਜਾਰੀ ਰੱਖੀ ਬਲਕਿ ਜਾਤ-ਪਾਤ ਦਾ ਭੇਦ ਉੱਕਾ ਹੀ ਮਿਟਾਣ ਲਈ ਇਹ ਹੁਕਮ ਦਿੱਤਾ— "ਜਿਸ ਕਿਸੇ ਨੇ ਮੇਰੇ ਦਰਸ਼ਨਾਂ ਨੂੰ ਆਉਣਾ ਹੈ ਪਹਿਲਾਂ ਪੰਗਤ ਵਿਚ ਪ੍ਰਸ਼ਾਦ ਛਕ ਕੇ ਆਏ।" ਕਈ ਨਿੰਦਕਾਂ ਨੇ ਰੋਸ ਮਨਾਇਆ, ਪਰ ਗੁਰੂ ਜੀ ਨੇ ਇਸ ਹੁਕਮ ਵਿਚ ਢਿੱਲ ਨਾ ਪੈਣ ਦਿੱਤੀ। ਜਾਤ-ਪਾਤ ਦਾ ਖਿਆਲ ਉਡਾਉਣ ਵਿਚ ਇਸ ਹੁਕਮ ਨੇ ਬਹੁਤ ਸਹਾਇਤਾ ਕੀਤੀ।

## ਪਹਿਲਾ ਉਪਦੇਸ਼ :

ਆਪ ਜੀ ਨੇ ਜੋ ਪਹਿਲਾ ਉਪਦੇਸ਼ ਸੰਗਤਾਂ ਨੂੰ ਦਿੱਤਾ ਉਸ ਦਾ ਸਾਰੰਸ਼ ਸਿੱਖ ਇਤਿਹਾਸਕਾਰਾਂ ਨੇ ਦਿੱਤਾ ਹੈ। ਮਹਾਰਾਜ ਨੇ ਫ਼ਰਮਾਇਆ–

"ਜੇ ਕੋਈ ਤੁਹਾਡੇ ਨਾਲ ਮਾੜਾ ਵਰਤਾਵ ਕਰਦਾ ਹੈ ਤਾਂ ਸਹਾਰੋ। ਤਿੰਨ ਵਾਰੀ ਸਹਾਰੋਗੇ ਤਾਂ ਚੌਥੀ ਵਾਰੀ ਵਾਹਿਗੁਰੂ ਤੁਹਾਡਾ ਪੱਖੀ ਹੋ ਜਾਏਗਾ। ਦੋਖੀ ਨੂੰ ਐਸੀ ਸਜ਼ਾ ਦੇਵੇਗਾ ਕਿ ਉਹ ਸੰਭਲਿਆਂ ਵੀ ਨਹੀਂ ਸੰਭਲੇਗਾ। ਵਾਹਿਗੁਰੂ ਦੀ ਚੱਕੀ ਚਲਦੀ ਹੌਲੇ ਹੌਲੇ ਹੈ ਪਰ ਆਟਾ ਬਹੁਤ ਬਰੀਕ ਪੀਂਹਦੀ ਹੈ।" ਫਿਰ ਆਸਾ ਦੀ ਵਾਰ ਦੀ ੨੧ਵੀਂ ਪਉੜੀ ਪੜ੍ਹ ਕੇ ਸੁਣਾਈ, ਜਿਸ ਦੇ ਸ਼ਬਦ ਹਨ :

ਜਿਤੁ ਸੇਵਿਐ ਸੁਖੁ ਪਾਈਐ,
ਸੋ ਸਾਹਿਬੁ ਸਦਾ ਸਮਾਲੀਐ ॥
ਜਿਤੁ ਕੀਤਾ ਪਾਈਐ ਆਪਣਾ,
ਸਾ ਘਾਲ ਬੁਰੀ ਕਿਉ ਘਾਲੀਐ ॥
ਮੰਦਾ ਮੂਲਿ ਨ ਕੀਚਈ,
ਦੇ ਲੰਮੀ ਨਦਰਿ ਨਿਹਾਲੀਐ ॥

ਜਿਉ ਸਾਹਿਬ ਨਾਲਿ ਨ ਹਾਰੀਐ,
ਤੇਵੇਹਾ ਪਾਸਾ ਢਾਲੀਐ ॥
ਕਿਛੁ ਲਾਹੇ ਉਪਰਿ ਘਾਲੀਐ ॥੨੧॥

"ਸਭੇ ਨਾਲ ਭਲਾਈ ਕਰੋ । ਅਹੰਕਾਰ ਕਿਸੇ ਵੀ ਗੱਲ ਦਾ ਕਰਨਾ ਸ਼ੋਭਦਾ ਨਹੀਂ । ਪਰਾਈ ਇਸਤਰੀ ਨੂੰ ਸਰਪ ਗਾਂ ਖ਼ੂਨੀ ਹਾਥੀ ਵਤ ਜਾਣੋ । ਭੈੜੀ ਸੰਗਤ ਭੁੱਲ ਕੇ ਵੀ ਨਹੀਂ ਕਰਨੀ । ਸ਼ੇਖੀ ਕਦੇ ਨ ਬਿਖਾਰਨੀ । ਨਿਮਰਤਾ ਹੀ ਵੱਡਾ ਹਥਿਆਰ ਹੈ । ਬੜਾ ਬੋਲ ਨ ਬੋਲਨਾ । ਆਪਣੀ ਵਡਿਆਈ ਜੋ ਆਪ ਕਰਦੇ ਹਨ ਉਹ ਸਦਾ ਖ਼ੁਆਰ ਹੁੰਦੇ ਹਨ । ਨਿੰਦਾ ਤੋਂ ਪੂਰਾ ਪੂਰਾ ਤਿਆਗ ਹੀ ਧਰਮ ਦਾ ਰਾਹ ਹੈ । ਵਿਤ ਤੋਂ ਵਧ ਨ ਖ਼ਰਚ ਕਰੋ, ਅਤੇ ਖਾਓ । ਵਿਤ ਅਨੁਸਾਰ ਹੀ ਕਿਰਤ ਕਰੋ । ਵਿਤਹੁ ਬਾਹਰ ਕਦੇ ਕੋਈ ਕੰਮ ਨ ਕਰਨਾ । ਪਖੰਡ ਤੇ ਦੰਭ ਤਜੋ । ਦਿਖਾਵੇ ਵਾਲੀ ਜ਼ਿੰਦਗੀ ਸਦਾ ਦੁਖੀ ਕਰਦੀ ਹੈ ।

"ਜੋ ਸਿੱਖ ਗੁਰੂ ਕਾ ਹੋਵੇ, ਤਿਸ ਦਾ ਉਪਦੇਸ਼ ਮੰਨਣਾ । ਪਰ-ਇਸਤਰੀ ਨਾਲ ਪ੍ਰੀਤਿ ਨਾਹੀ ਕਰਨੀ । ਜੋ ਪਰਮੇਸ਼ਰ ਦੀ ਭਗਤਣੀ ਹੋਵੇ ਤਾਂ ਭੀ ਤੋਟਾ ਹੈ, ਲਾਹ ਨਹੀਂ । ਮੇਲਾ ਸ਼ਬਦ ਕਾ ਕਰਨਾ । ਜਿਥੇ ਗੁਰੂ ਵਿਸਰੇ ਤਿਥੈ ਮਿਲਣਾ ਨਾਹੀ ।

"ਅੰਨ ਬਹੁਤੀ ਭੁਖੇ ਲਗੀ ਜੇਵਣਾ । ਭਰੇ ਤੇ ਭਰਨਾ ਨਾਹੀ । ਅੰਨ ਛਡਨਾ ਭੀ ਨਾਹੀ । ਸਵਣਾ ਤਾਂ ਜਾਂ ਬਹੁਤ ਨੀਂਦ ਆਵੈ । ਨੀਂਦ ਬਿਨਾ ਸਵਣਾ ਨਾਹੀ, ਗਫ਼ਲਾਈ ਹੈ । ਦੇਹੀ ਕਉ ਬਹੁਤ ਦੁਖ ਨਾਹੀ ਦੇਵਣਾ । ਗੁਰੂ ਕੀ ਸਾਖੀ ਸੁਣਨੀ । ਸ਼ਬਦ ਗਾਵਨਾ, ਸੁਣਨਾ । ਕੂੜ ਨਾਹੀ ਬੋਲਨਾ । ਜੋ ਕੋਈ ਗੁਰੂ ਨਾਲੋਂ ਭੁੱਲਦਾ ਹੋਵੇ ਤਾਂ ਸਮਝਾਵਨਾ । ਆਪਣੇ ਦਿਰੁਹ ਆਖਨਾ । ਜੇ ਮੰਨੇ ਨਾਹੀ ਤਾਂ ਉਹ ਜਾਣੈ ।

"ਗੁਰੁ ਉਪਦੇਸ਼ ਰਿਦੈ ਲੈ ਧਾਰਹੁ । ਕਿਰਤ ਕਮਾਈ ਵਿਚੋਂ ਘੱਟ ਤੋਂ ਘੱਟ ਦਸਵਾਂ ਹਿੱਸਾ ਜ਼ਰੂਰ ਦੇਵੋ । ਸੰਗਤ ਭਲੇ ਪੁਰਸ਼ ਦੀ ਅਤੇ ਆਏ ਗਏ ਦੀ ਸੇਵਾ ਕਰਦੇ ਰਹਿਣਾ । ਕੋਈ ਚੀਜ਼ ਮੂੰਹ ਵਿਚ ਪਾਉਣ ਤੋਂ ਪਹਿਲਾਂ ਵਾਹਿਗੁਰੂ ਕਹਿਣ ਨਾਲ ਵਾਹਿਗੁਰੂ ਬਰਕਤ ਪਾਉਂਦਾ ਹੈ ।

"ਜਿਨ੍ਹਾਂ, ਦਿਨ ਰਾਤ ਵਾਹਿਗੁਰੂ ਜਪਿਆ, ਅਹੰਕਾਰ ਤਿਆਗਿਆ ਹੈ ਉਹੀ ਉੱਚੇ ਹਨ ਤੇ ਚੰਗੇ ਹਨ । ਵਾਸ਼ਨਾਵਾਂ ਨੂੰ ਰੋਕ ਰੱਖਣਾ ਹੀ ਧਰਮ ਹੈ । ਐਸਾ ਕਰਨ ਵਾਲਾ ਜੀਵਨ ਮੁਕਤ ਹੈ । ਰੱਬ ਦਾ ਪਿਆਰਾ ਕਿਸੇ ਵੀ ਬੰਧਨ ਵਿਚ ਨਹੀਂ ਰਹਿੰਦਾ । ਉਹ ਸੁਤੰਤਰ ਹੈ । ਰੀਤਾਂ-ਰਸਮਾਂ, ਵਹਿਮਾਂ-ਭਰਮਾਂ, ਸਉਨ, ਸਗਨਾਂ-ਅਪਸਗਨਾਂ, ਗ੍ਰਹਾਂ ਤੋਂ ਉੱਚਾ ਹੋਣਾ ਹੈ ।"

## ਬਉਲੀ ਬਣਾਈ :

ਗੁਰੂ ਜੀ ਜਿਥੇ ਧਾਰਮਿਕ ਤੇ ਆਤਮਿਕ ਉੱਨਤੀ ਲਈ ਉਪਰਾਲਾ ਕਰ ਰਹੇ ਸਨ ਉਥੇ ਉਨ੍ਹਾਂ ਨੂੰ ਇਹ ਹੁਕਮ 'ਪਾਰਬ੍ਰਹਮ ਕਾ ਪੰਥ ਕਰਨਾ' ਯਾਦ ਸੀ । ਜੋ ਕੋਈ ਆਉਂਦਾ ਸੀ ਨਾਮ ਦਾਨ ਲੈ ਕੇ ਜਾਂਦਾ ਸੀ । ਲੰਗਰ ਜ਼ਾਤ-ਪਾਤ ਨੂੰ ਖ਼ਤਮ ਕਰਨ ਵੱਲ ਇਕ ਚੰਗਾ ਉੱਦਮ ਸੀ । ਇਨ੍ਹਾਂ ਖ਼ਿਆਲਾਂ ਦੇ ਮੰਨਣ ਵਾਲਿਆਂ ਦੀ ਇਕ ਤਕੜੀ ਸੰਗਤ ਹੋ ਗਈ ਸੀ।



ਪਰ ਵਿਰੋਧੀ ਵੀ ਉਥੇ ਹੀ ਸਨ । ਉਨ੍ਹਾਂ ਵਿਰੋਧੀਆਂ ਨੇ ਉਪਰੋਕਤ ਖ਼ਿਆਲ ਵਾਲੇ ਸਿੱਖਾਂ ਨੂੰ ਖੂਹ ਤੋਂ ਪਾਣੀ ਭਰਨ ਦੀ ਮਨਾਹੀ ਕਰ ਦਿੱਤੀ ਅਤੇ ਬਹੁਤ ਰੁਕਾਵਟਾਂ ਪਾਈਆਂ । ਕਈ ਵਾਰ ਬਰਤਨ ਆਦਿ ਵੀ ਤੋੜ ਦਿੱਤੇ । ਸੋ ਲੋੜ ਸੀ ਇਕ ਅਜਿਹਾ ਖੂਹ ਬਣਾਇਆ ਜਾਏ ਜਿਥੇ ਇਹੋ ਜਿਹਾ ਕੋਈ ਵਿਤਕਰਾ ਨਾ ਹੋਏ ।

ਦੂਜੇ, ਨਦੀ ਦਾ ਪਾਣੀ ਗੰਧਲਾ ਸੀ ਅਤੇ ਪੀਣ ਦੇ ਲਾਇਕ ਨਹੀਂ ਸੀ ਰਹਿੰਦਾ, ਗੁਰੂ ਜੀ ਨੇ ਸਲਾਹ ਕੀਤੀ ਕਿ ਵੱਡਾ ਖੂਹ ਲਵਾਇਆ ਜਾਏ ਜਿਸ ਦਾ ਜਲ ਅਟੁੱਟ ਹੋਵੇ । ਹਰਟ ਵੀ ਚੱਲਣ, ਲੋਕੀਂ ਖੁੱਲ੍ਹਾ ਇਸ਼ਨਾਨ ਕਰ ਸਕਣ, ਮਾਲ ਡੰਗਰ ਨੂੰ ਵੀ ਪਾਣੀ ਮਿਲ ਸਕੇ ਤੇ ਪਾਠ-ਪੂਜਾ ਕਰਨ ਵਾਲਿਆਂ ਲਈ ਸੁਹਾਉਣੀ ਅਨੰਦ ਵਾਲੀ ਥਾਂ ਵੀ ਬਣ ਜਾਏ ।

ਸੋ ਗੁਰੂ ਜੀ ਨੇ ਇਕ ਵੱਡੇ ਪੈਮਾਨੇ ਦੀ ਬਾਉਲੀ ਬਣਾਉਣ ਦਾ ਉੱਦਮ ਕੀਤਾ ਜੋ ਇਕ ਪਾਸੇ ਤਾਂ ਖੂਹ ਵਾਂਙੂ ਖੂਹ ਹੋਵੇ, ਹਰਟ ਚੱਲਣ, ਮਨੁੱਖਾਂ ਤੇ ਡੰਗਰਾਂ ਲਈ ਪੀਣ ਵਾਸਤੇ ਪਾਣੀ, ਇਸ਼ਨਾਨ ਤੇ ਬਗੀਚੇ ਲਈ ਵੀ ਪਾਣੀ ਮਿਲ ਸਕੇ, ਦੂਜੇ ਪਾਸੇ ਖੁਲ੍ਹੀਆਂ ਪਉੜੀਆਂ ਹੋਣ ਤੇ ਹਰ ਮਨੁੱਖ ਜਲ ਤੱਕ ਪੁਜ ਸਕੇ । ਪਉੜੀਆਂ ਖੁਲ੍ਹੀਆਂ ਇਸ ਲਈ ਬਣਾਈਆਂ ਗਈਆਂ ਤਾਂ ਕਿ ਲੋਕੀਂ ਪਉੜੀਆਂ ਉਤੇ ਬੈਠ ਕੇ ਭਜਨ-ਬੰਦਗੀ ਕਰ ਸਕਣ । ਖੂਹ ਦੀ ਤਰਾਵਤ ਨਾਲ ਮੌਸਮ ਸੁਹਾਵਣਾ ਰਹੇ । ਇਹ ਬਾਉਲੀ ਬਣਾਉਣ ਦਾ ਕਾਰਜ ੧੫੫੨ ਨੂੰ ਆਰੰਭ ਕੀਤਾ । ਭਾਈ ਪਾਰੋ ਤੇ ਗੁਰੂ ਜੀ ਨੇ ਆਪ ਖ਼ਾਸ ਧਿਆਨ ਨਾਲ ਇਸ ਕੰਮ ਨੂੰ ਸਿਰੇ ਚੜ੍ਹਾਇਆ ।

ਗੋਇੰਦਵਾਲ ਦੀ ਮਹਿਮਾ ਗਾਂਦੇ ਮਹਿਮਾ ਪ੍ਰਕਾਸ਼ ਨੇ ਲਿਖਿਆ ਹੈ :

ਅੰਮ੍ਰਿਤ ਕੋ ਯਹ ਸਰ ਹੈ ਪੂਰਨ, ਅੰਮ੍ਰਿਤ ਲਹਿਰ ਉਠੇ ਅਘ ਨਾਸੀ ।
ਮਜਨ ਤਾਹਿੰ ਕੀਏ ਭਰਮ ਨਾਸਤ,ਜਿਓ ਪਾਪ ਨਾਸਤ ਗੰਗ ਨਿਵਾਸੀ ।

ਬਾਉਲੀ ਸਾਹਿਬ ਦੀ ਅਸਥਾਪਨਾ ਸੰਨ ੧੫੫੮ ਵੈਸਾਖੀ ਵਾਲੇ ਦਿਨ ਹੋਈ । ਇਹ ਖ਼ਿਆਲ ਨਿਰਮੂਲ ਹੈ ਕਿ ਗੁਰੂ ਅਮਰਦਾਸ ਜੀ ਨੇ ਅਕਬਰ ਨੂੰ ਵਰ ਦਿੱਤਾ ਸੀ ਕਿ 'ਬਾਉਲੀ ਦਾ ਕੜ ਟੁੱਟਣ ਵੇਲੇ ਚਿਤੌੜ ਜਿਤਿਆ ਜਾਏਗਾ,' ਇਤਿਹਾਸ ਦੇ ਅੰਕੜੇ ਇਸ ਨੂੰ ਗਲਤ ਸਾਬਤ ਕਰ ਦਿੰਦੇ ਹਨ । ਬਾਉਲੀ ਦਾ ਕੜ ੧੫੫੮ ਵਿਚ ਟੁੱਟਾ ਤੇ ਚਿਤੌੜ ਦਾ ਕਿਲ੍ਹਾ ਕਿਤੇ ਸੰਨ ੧੫੬੩ ਵਿਚ ਜਾ ਕੇ ਅਕਬਰ ਨੇ ਜਿਤਿਆ ਸੀ ।

ਇਸ ਲੰਗਰ ਦੀ ਮਰਯਾਦਾ ਨੂੰ ਹੋਰ ਪਵਿੱਤਰ ਤੇ ਜ਼ਰੂਰੀ ਬਣਾਉਣ ਲਈ ਗੁਰੂ ਅਮਰਦਾਸ ਜੀ ਨੇ ਹੁਕਮ ਦਿਤਾ ਕਿ 'ਜੋ ਉਨ੍ਹਾਂ ਦੇ ਦਰਸ਼ਨਾਂ ਨੂੰ ਆਵੇ ਪਹਿਲਾਂ ਲੰਗਰ ਵਿਚੋਂ, ਪੰਗਤ ਵਿਚ ਬੈਠ ਕੇ ਪ੍ਰਸ਼ਾਦ ਛਕੇ । ਜੋ ਭਰਮ ਕਰੇ ਜਾਂ ਨਾ ਛਕੇ ਉਸ ਲਈ ਦਰਸ਼ਨ ਦੀ ਮਨਾਹੀ ਕਰ ਦਿੱਤੀ ।'

"ਪਹਲੇ ਪੰਗਤਿ ਪਾਛੇ ਸੰਗਤਿ" ਗੁਰੂ ਜੀ ਨੇ ਹੱਥੀਂ ਲਿਖ ਲਗਾਇਆ ਸੀ ।

## ਗੋਇੰਦਵਾਲ ਦੇ ਕੁਝ ਸਨਾਤਨੀਆਂ ਵਿਚ ਈਰਖਾ :

ਸੰਗਤ ਵਿਚ ਜੁੜਨ ਤੇ ਪੰਗਤ ਵਿਚ ਬੈਠਣ ਕਰਕੇ ਲੋਕਾਂ ਵਿਚ ਮੈਤਰੀ ਤੇ ਪ੍ਰੇਮ

ਭਾਵ ਦਾ ਪ੍ਰਚਾਰ ਬਹੁਤ ਹੋਇਆ। ਇਸ ਨਵੇਂ ਬਣ ਰਹੇ ਸਮਾਜ ਵਿਚ ਬਨਾਵਟਾਂ ਦਾ ਤਿਆਗ ਸੀ, ਦਿਖਾਵੇ ਦਾ ਜੀਵਨ ਨਹੀਂ ਸੀ। ਨੇਕੀ ਤੇ ਬੰਦਗੀ ਉਤੇ ਗੁਰੂ ਜੀ ਜ਼ੋਰ ਦੇ ਰਹੇ ਸਨ। ਪੁਰਾਣੀਆਂ ਲੀਹਾਂ ਉਤੇ ਟੁਰੇ ਜਾਂਦੇ ਲੋਕਾਂ ਨੂੰ ਇਹ ਸਾਰੀਆ ਗੱਲਾਂ ਨਾ ਸੁਖਾਈਆਂ। ਸੰਗਤ-ਪੰਗਤ ਵਿਚ ਜਾਤ-ਪਾਤ ਦੇ ਭੇਦ ਦਾ ਤਿਆਗ ਉਹਨਾਂ ਨੂੰ ਦੁਖੀ ਕਰਦਾ ਸੀ। ਬਾਉਲੀ ਬਣਨ ਉਪਰੰਤ ਤਾਂ ਉਹਨਾਂ ਦੀ ਈਰਖਾ ਹੋਰ ਵੀ ਵਧ ਗਈ।

ਉਥੋਂ ਦੇ ਸ਼ੇਖ ਵੀ ਬਾਹਰੋਂ ਆਈਆਂ ਸੰਗਤਾਂ ਨੂੰ ਤੰਗ ਕਰਨ ਵਿਚ ਅੱਗੇ ਸਨ, ਪਰ ਆਪਣੀਆਂ ਖ਼ਰਮਸਤੀਆਂ ਕਾਰਨ ਸ਼ਾਹੀ ਖਜ਼ਾਨੇ ਨੂੰ ਹੱਥ ਪਾ ਬੈਠੇ ਤੇ ਚੋਖੀ ਸਜ਼ਾ ਭੁਗਤੀ।

ਗੋਂਦਾ ਮਰਵਾਹਾ, ਜੋ ਗੁਰੂ ਜੀ ਦਾ ਸ਼ਰਧਾਲੂ ਸੀ, ਗੁਜ਼ਰ ਗਿਆ ਸੀ। ਈਰਖਾ ਕਰਨ ਵਾਲਿਆਂ ਨੇ ਉਸ ਦੇ ਪੁੱਤਰ ਨੂੰ ਚੁਕਿਆ। ਉਹ ਪਹਿਲਾਂ ਹੀ ਆਪਣਾ ਹੱਕ ਜਤਾ ਰਿਹਾ ਸੀ। ਚੁੱਕਣ ਵਾਲਿਆਂ ਨੇ ਉਸ ਨੂੰ ਗੁਰੂ ਜੀ ਦੇ ਵਿਰੁਧ ਪ੍ਰੇਰਿਆ ਕਿ ਉਹ ਲਾਹੌਰ ਨਵਾਬ ਪਾਸ ਸ਼ਕਾਇਤ ਭੇਜੇ ਕਿ ਮੇਰੇ ਪਿਉ ਨੇ ਆਪਣੇ ਪਿੰਡ ਵਿਚ ਇਕ ਸਾਧੂ ਵਸਾਇਆ ਸੀ, ਉਹ ਹੁਣ ਜ਼ਮੀਨ ਦਬਾ ਬੈਠਾ ਹੈ, ਉਸ ਨੂੰ ਬੇਦਖਲ ਕੀਤਾ ਜਾਏ।

ਲਾਹੌਰ ਦਾ ਹਾਕਮ ਖਵਾਜਾ ਖਾਨ ਉਸ ਸ਼ਕਾਇਤ ਦੀ ਜਾਂਚ ਲਈ ਗੋਇੰਦਵਾਲ ਆਇਆ। ਉਸ ਦੇਖਿਆ ਕਿ ਗੁਰੂ ਜੀ ਬੇਗਰਜ਼ ਹਨ ਤੇ ਰੱਬ ਦੇ ਪਿਆਰੇ ਹਨ। ਦਿਨ ਰਾਤ ਕਥਾ ਕੀਰਤਨ ਅਤੇ ਨਾਮ ਬਾਣੀ ਦਾ ਪਰਵਾਹ ਚਲ ਰਿਹਾ ਹੈ। ਕਿਸੇ ਨਾਲ ਵੈਰ ਵਿਰੋਧ ਗੁਰੂ ਜੀ ਦਾ ਨਹੀਂ। ਕਿਸੇ ਜ਼ਮੀਨ ਉਤੇ ਉਹ ਆਪਣਾ ਕਬਜ਼ਾ ਨਹੀਂ ਸਮਝਦੇ। ਨਵਾਬ ਨੇ ਉਹ ਦਾਅਵਾ ਝੂਠਾ ਕਰਾਰ ਦਿੱਤਾ। ਉਸ ਦੇ ਸਾਥੀ ਤਾਹਰ ਬੇਗ ਉਤੇ ਵੀ ਉਸ ਥਾਂ ਦਾ ਪ੍ਰਭਾਵ ਪਿਆ।

### ਅਕਬਰ ਪਾਸ ਸ਼ਕਾਇਤ :

ਲਾਹੌਰ ਦੇ ਨਵਾਬ ਨੇ ਜਦ ਵਿਰੋਧੀਆਂ ਦਾ ਦਾਅਵਾ ਰੱਦ ਕਰ ਦਿੱਤਾ ਤਾਂ ਉਹਨਾਂ ਅਕਬਰ ਪਾਸ ਇਕ ਨੌਕਰ ਨੂੰ ਦਿੱਲੀ ਭੇਜਿਆ। ਅਕਬਰ ਵੇਲੇ ਇਹ ਰਿਵਾਜ ਸੀ ਕਿ ਜਿਸ ਕਿਸੇ ਨੇ ਫਰਿਆਦ ਕਰਨੀ ਹੁੰਦੀ, ਉਹ ਪੀਲੇ ਕੱਪੜੇ ਪਾ ਕੇ ਦਿੱਲੀ ਦਰਬਾਰ ਵਿਚ ਪੁਜਦਾ ਸੀ, ਇਸ ਤਰ੍ਹਾਂ ਅਕਬਰ ਨੂੰ ਪਤਾ ਲਗ ਜਾਂਦਾ ਸੀ ਕਿ "ਇਹ ਫਰਿਆਦੀ ਆਇਆ ਹੈ।"

ਉਸ ਨੌਕਰ ਨੇ ਰਸਤੇ ਵਿਚ ਲੋਕਾਂ ਨੂੰ ਗੁਰੂ ਜੀ ਬਾਰੇ ਝੂਠੀਆਂ ਵਾਰਦਾਤਾਂ ਸੁਣਾ ਸੁਣਾ ਕੇ ਬੇਰੁਖੀ ਪੈਦਾ ਕਰਨੀ ਚਾਹੀ ਪਰ ਉਸ ਨੂੰ ਕਾਮਯਾਬੀ ਨਾ ਹੋ ਸਕੀ। ਅਕਬਰ ਪਾਸ ਵੀ ਉਸ ਸ਼ਕਾਇਤ ਕੀਤੀ। ਅਕਬਰ ਦੇ ਪੁੱਛਣ ਉਤੇ ਅਹਿਲਕਾਰਾਂ ਦੱਸਿਆ ਕਿ ਨਵਾਬ ਲਾਹੌਰ ਆਪ ਮੌਕੇ ਉਤੇ ਜਾ ਕੇ ਤਹਿਕੀਕਾਤ ਕਰਕੇ ਫੈਸਲਾ ਕਰ ਆਇਆ ਹੈ। ਨਾਲ ਹੀ ਖੁਫੀਆ ਰਿਪੋਰਟਾਂ ਤੋਂ ਪਤਾ ਲਗਦਾ ਹੈ ਕਿ ਮਰਵਾਹ ਚੌਧਰੀ ਦੇ ਸਾਰੇ ਇਲਜ਼ਾਮ ਗਲਤ ਹਨ। ਗੁਰੂ ਨਾਨਕ ਦੀ ਗੱਦੀ ਉਤੇ ਗੁਰੂ ਅਮਰ ਦੇਵ ਜੀ ਹਨ ਜੋ ਬੜੇ ਮੁੱਤਕੀ, ਪਰਹੇਜ਼ਗਾਰ, ਸੁਲਹ-ਕੁਲ, ਖੁਦਾ-ਪ੍ਰਸਤ, ਬਨੀਨੌਅ ਇਨਸਾਨ ਦੇ ਦੋਸਤ ਤੇ



ਮਦਦਗਾਰ ਹਨ। ਆਪ ਦਾ ਲੰਗਰਖਾਨਾ ਹਰ ਵਕਤ ਖੁਲ੍ਹਾ ਹੈ। ਹਿੰਦੂ, ਮੁਸਲਮਾਨ, ਸਾਧੂ, ਗ੍ਰਿਹਸਤੀ, ਫਕੀਰ ਹਰ ਇਕ ਬਿਨਾਂ ਜਾਤਿ-ਪਾਤਿ ਦੀ ਰੋਕ-ਟੋਕ ਦੇ ਸਭ ਨੂੰ ਖਾਣਾ ਮੁਫਤ ਮਿਲਦਾ ਹੈ।

ਅਕਬਰ ਨੇ ਮੁਕਦਮਾ ਖਾਰਜ ਕਰ ਦਿਤਾ। ਇਸ ਦੀ ਗਵਾਹੀ ਗੁਰੂ ਰਾਮਦਾਸ ਜੀ ਨੇ ਆਪਣੀ ਬਾਣੀ ਵਿਚ ਭਰੀ ਹੈ।

### ਹੋਰ ਸ਼ਕਾਇਤਾਂ :

ਜਦ ਇਹ ਢੰਗ ਵੀ ਸਫ਼ਲ ਨਾ ਹੋਇਆ ਤਾਂ ਉਨ੍ਹਾਂ ਸਿੱਧਾ ਇਲਜ਼ਾਮ ਲਗਾਉਣ ਦੀ ਵਿਉਂਤ ਬਣਾਈ। ਉਹਨਾਂ ਇਹ ਦਰਖਾਸਤ ਲਿਖਾਈ ਕਿ ਸ਼ਾਹ ਅਕਬਰ ਸਭ ਦੀਨਾਂ ਦਾ ਰਖਵਾਲਾ ਹੈ। ਹਿੰਦੂ ਧਰਮ ਦਾ ਵੀ ਉਹ ਹੀ ਰਾਖਾ ਹੈ। ਗੋਇੰਦਵਾਲ ਵਿਚ ਇਕ ਧਰਮ ਉਠਿਆ ਹੈ। ਜੋ ਵਰਣਾਂ ਨੂੰ ਨਹੀਂ ਮੰਨਦਾ। ਗੋਇੰਦਵਾਲ ਵਿਚ ਅਮਰਦਾਸ ਨਾਮ ਦਾ ਹਿੰਦੂ, ਹਿੰਦੂ ਮਤ ਵਿਚ ਤਬਦੀਲੀਆਂ ਕਰਕੇ ਧਰਮ ਦੀ ਹਾਨੀ ਕਰ ਰਿਹਾ ਹੈ।

ਦੂਜੇ, ਹਿੰਦੂ ਧਰਮ ਵਿਚ ਤਰੈਕਾਲ ਸੰਧਿਆ ਹੈ। ਇਹ ਹੁਣ ਨਾ ਸੂਰਜ ਚੜ੍ਹਨ ਵੇਲੇ, ਨਾ ਦੁਪਹਿਰ ਵੇਲੇ, ਨਾ ਸਾਂਝ ਕਾਲ ਸਮੇਂ ਗਾਇਤ੍ਰੀ ਦਾ ਪਾਠ ਉਚਾਰਦੇ ਹਨ। ਹਿੰਦੂ ਧਰਮ ਦਾ ਜੇ ਇਹ ਅੰਗ ਟੁੱਟ ਗਿਆ ਤਾਂ ਹਿੰਦੂ ਧਰਮ ਬਿਲਕੁਲ ਹੀ ਖ਼ਤਮ ਹੋ ਜਾਏਗਾ।

ਤੀਜੇ, ਇਹਨਾਂ ਦੇਵ ਬਾਣੀ ਸੰਸਕ੍ਰਿਤ ਛੱਡ ਦਿੱਤੀ ਹੈ ਤੇ ਆਪਣੀ ਰੋਜ਼ ਦੀ ਬੋਲੀ ਵਿਚ ਗੀਤ ਗਾਂਦੇ ਹਨ।

ਚੌਥੇ, ਇਹ ਹਿੰਦੂ ਰਸਮਾਂ-ਰਿਵਾਜਾਂ ਨੂੰ ਤਲਾਂਜਲੀ ਦੇ ਰਹੇ ਹਨ। ਸਰਾਧ, ਕ੍ਰਿਆ ਕਰਮ ਵਲ ਧਿਆਨ ਹੀ ਨਹੀਂ ਦਿੰਦੇ, ਮੂਰਤੀ ਪੂਜਾ ਨਹੀਂ ਕਰਦੇ, ਬਲਕਿ ਮੂਰਤੀ ਨਿੰਦਦੇ ਹਨ। ਮਹਿਮਾ ਪ੍ਰਕਾਸ਼ ਅਨੁਸਾਰ ਵਡੇ ਦੂਸ਼ਨ ਇਹ ਹੀ ਸਨ ਕਿ—

'ਚਾਰ ਵਰਨ ਕੋ ਇਕ ਮਤ ਕਰਾ।
ਸਭ ਮਿਲ ਖਾਇ, ਭ੍ਰਿਸ਼ਟ ਜਗ ਕਰਾ।
ਅਤੇ-ਜੁਗ ਚਾਰੇ ਐਸਾ ਨਹੀਂ ਭਇਆ।
ਸੁਰਤ ਸਿੰਮ੍ਰਤ ਤਜ ਅਪਨਾ ਪੰਥ ਕੀਆ।

ਵੇਦਾਂ, ਸ਼ਾਸਤਰਾਂ ਤੇ ਸਿਮਰਤੀਆਂ ਦੀ ਕਹੀ ਛੱਡ ਕੇ ਆਪਣਾ ਪੰਥ ਰਚ ਲਿਆ ਹੈ।

ਅਕਬਰ ਉਹਨਾਂ ਦਿਨਾਂ ਵਿਚ ਲਾਹੌਰ ਆਇਆ ਹੋਇਆ ਸੀ, ਉਸ ਨੇ ਗੁਰੂ ਜੀ ਨੂੰ ਸੱਦ ਭੇਜਿਆ। ਗੁਰੂ ਜੀ ਨੇ ਮਜਬੂਰੀ ਦੱਸੀ ਤੇ 'ਜੇਠਾ ਜੀ' ਨੂੰ ਭੇਜਿਆ।

ਤੁਮ ਜਾਇ ਕਰੋ ਤਾਂ ਸੋ ਸੰਬਾਦ।
ਜੋ ਪੂਛੈ ਤਿਸ ਦੇਹ ਜਬਾਬੁ।

ਭਾਈ ਜੇਠਾ ਜੀ (ਰਾਮਦਾਸ ਜੀ) ਨੇ ਸਾਰੀਆਂ ਉਠਾਈਆਂ ਤਰਕਾਂ ਦਾ ਜਵਾਬ ਦਿੱਤਾ—

"ਇਹ ਲੋਕ ਓਂਕਾਰ ਦਾ ਅਰਥ ਤਿੰਨ ਦੇਵਤੇ ਕਰਨ ਲਗ ਪਏ ਹਨ,ਗੁਰੂ ਨਾਨਕ

ਦਾ ਮਤ ਇਕ ਅੱਲਾਹ ਵਾਹਿਦ ਹੂ ਲਾ ਸ਼੍ਰੀਕ ਦੀ ਪੂਜਾ ਦਸਦਾ ਹੈ। ਇਸ ਲਈ 'ੳ' ਨੂੰ ੧ ਓ ਬਣਾਇਆ ਹੈ।''

ਦੂਜੇ, ਆਪਣੀ ਬੋਲੀ ਲੋਕੀਂ ਜਲਦੀ ਸਮਝ ਲੈਂਦੇ ਹਨ, ਇਸ ਲਈ ਆਪਣੀ ਬੋਲੀ ਵਿਚ ਹੀ ਪ੍ਰਚਾਰ ਕੀਤਾ ਹੈ। ਗੁਰੂ ਨਾਨਕ ਨੇ ਆਪਣੇ ਉੱਚ ਖਿਆਲ ਤੇ 'ਖਸਮ ਕੀ ਬਾਣੀ' ਆਮ ਬੋਲੀ ਵਿਚ ਉਚਾਰੇ ਹਨ, ਤਾਂ ਕਿ ਸਰਵ ਸਾਧਾਰਨ ਪਰਜਾ ਦਾ ਉਧਾਰ ਹੋਵੇ ਤੇ ਖਲਕਤ ਦਾ ਫ਼ਾਇਦਾ ਹੋਵੇ।

ਤੀਜੇ, ਤੀਰਥ ਮਹਾਂ ਪੁਰਖਾਂ ਦੇ ਤਪ ਕਰਕੇ ਪਵਿੱਤਰ ਹੋਏ ਸਨ। ਅਸੀਂ ਪ੍ਰਮੇਸ਼ਰ ਦੇ ਨਾਮ ਦਾ ਤਪ ਕਰਦੇ ਹਾਂ, ਜਿਥੇ ਨਾਮ ਹੋਏਗਾ, ਉਹ ਥਾਂ ਪਵਿੱਤਰ ਹੋ ਜਾਏਗੀ।

ਜ਼ਾਤ-ਪਾਤ ਦੀ ਗੱਲ ਕਰਦੇ ਉਹਨਾਂ ਦੱਸਿਆ ਕਿ ਗੁਰੂ ਨਾਨਕ ਦੇਵ ਜੀ ਜ਼ਾਤ ਨੂੰ ਜਨਮ ਤੋਂ ਨਹੀਂ ਮੰਨਦੇ. ਉਹ ਜ਼ਾਤ-ਪਾਤ ਕਰਮ ਤੋਂ ਮੰਨਦੇ ਹਨ। ਜਨਮ ਤੋਂ ਜ਼ਾਤ ਮੰਨਣ ਨਾਲ ਦਿਲ ਵਿਚ ਨਫ਼ਰਤ ਉਪਜਦੀ ਹੈ। ਗੁਰੂ ਜੀ ਦਿਲਾਂ ਵਿਚ ਅੱਲ੍ਹਾ ਨਾਲ ਪ੍ਰੇਮ ਤੇ ਅੱਲ੍ਹਾ ਦੀ ਰਚੀ ਦੁਨੀਆਂ ਨਾਲ ਪ੍ਰੇਮ ਸਿਖਾਲਦੇ ਹਨ।

ਪੰਜਵੇਂ. ਹਿੰਦੂ ਤਰੈਕਾਲ ਸੰਧਿਆ ਮੰਨਦਾ ਹੈ। ਸਾਡੇ ਵਿਚ ਮੂਲ ਚੀਜ਼ ਹਰ ਵੇਲੇ ਸਾਈਂ ਦੇ ਹਜ਼ੂਰੀ ਵਿਚ ਰਹਿਣਾ ਹੈ। ਮੂਰਤੀ ਪੂਜਾ ਅਸੀਂ ਨਹੀਂ ਕਰਦੇ। ਅਸੀਂ ਖੁਦਾ ਨੂੰ ਹਰ ਥਾਂ ਵਿਆਪਕ ਸਮਝਦੇ ਹਾਂ। ਬੁੱਤ ਪੱਥਰ ਹੈ, ਨਿਰਜਿੰਦ ਹੈ। ਇਹ ਬੁੱਤ-ਪ੍ਰਸਤੀ ਅਸਲ ਵਿਚ ਬੋਧੀਆਂ ਦੀ ਸ਼ੈ ਹੈ, ਉਹ ਵਿਆਪਕ ਵਾਹਿਗੁਰੂ ਦੇ ਉਪਾਸ਼ਕ ਨਾ ਹੋਣ ਕਰਕੇ ਆਪਣੇ ਬਜ਼ੁਰਗ ਦੀ ਮੂਰਤੀ ਨਾਲ ਪ੍ਰੇਮ ਕਰਦੇ ਹਨ। ਜਿਨ੍ਹਾਂ ਪਾਸ ਜ਼ਾਹਿਰਾ ਜ਼ਹੂਰ ਹੈ, ਉਹਨਾਂ ਨੂੰ ਮੂਰਤੀ-ਪੂਜਾ ਦੀ ਕੀ ਲੋੜ?

ਇਸ ਤਰ੍ਹਾਂ ਦੇ ਤੇ ਹੋਰ ਵੀਚਾਰ ਭਾਈ ਜੇਠਾ ਜੀ ਦੇ ਮੁੱਖ ਤੋਂ ਸੁਣ ਕੇ ਅਕਬਰ ਨੇ ਕਿਹਾ—

''ਯਹ ਫ਼ਕਰ ਮੌਲਾ ਜਾਤ।
ਨਹੀਂ ਚਲੇ ਇਨ ਸੇ ਬਾਤ।
ਮੌਲਾਂ ਵਲੀ ਨਹੀਂ ਭੇਦ।''

ਸਾਰੇ ਝੂਠੇ ਕਰਕੇ ਭੇਜੇ ਤੇ ਖਾਹਿਸ਼ ਪ੍ਰਗਟ ਕੀਤੀ ਕਿ ਉਹ ਦਰਸ਼ਨਾਂ ਨੂੰ ਆਪ ਗੋਇੰਦਵਾਲ ਆਵੇਗਾ। ਅਕਬਰ ਨੇ ਇਹ ਸ਼ਬਦ ਵੀ ਕਹੇ—

ਵੈ (ਗੁਰੂ ਅਮਰਦਾਸ) ਮੌਲਾ ਕੀ ਜ਼ਾਤ ਹੈ, ਭੇਦ ਭਰਮ ਕਛ ਨਾਂਹ।
ਜੇ ਕੋਈ ਰੀਸ ਤਾਂ ਕੀ ਕਰੇ ਤਾਂ ਪਰ ਵਡਾ ਗੁਨਾਹ।

## ਅਕਬਰ ਗੋਇੰਦਵਾਲ ਵਿਚ :

ਸੰਨ ੧੫੬੫ ਵਿਚ ਅਕਬਰ ਆਪ ਗੁਰੂ ਦੇ ਦਰਬਾਰ ਵਿਚ ਨਿਮਰਤਾ ਧਾਰ ਆਇਆ। ਇਥੋਂ ਤਕ ਲਿਖਿਆ ਹੈ ਕਿ 'ਜਦ ਕੁਝ ਲੋਕਾਂ ਨੇ ਰੇਸ਼ਮੀ ਕਪੜਾ ਵਿਛਾ ਸਵਾਗਤ ਕਰਨਾ ਚਾਹਿਆ ਤਾਂ ਉਸ ਨੇ ਉਠਾ ਕੇ ਪਰ੍ਹਾਂ ਕਰ ਦਿੱਤਾ ਤੇ ਪੈਰ ਨਹੀਂ ਰੱਖਿਆ।



ਅਕਬਰ ਸੁਜਾਨ ਤਹਾ ਪਗ ਨਹੀਂ ਧਰਾ।
ਨਿਜ ਹਾਥ ਉਠਾਇ ਕਿਨਾਰੇ ਕਰਾ।
ਪਗ ਪਿਆਦਾ ਚਲ ਆਇਆ ਗੁਰ ਪਾਸ।
ਦੇਖਾ ਦਰਸ਼ਨ ਜੋਤ ਪ੍ਰਕਾਸ਼ ॥੫॥

ਲੰਗਰ ਵਿਚ ਪ੍ਰਸ਼ਾਦ ਛਕਿਆ। ਗੁਰੂ ਜੀ ਨੂੰ ਮਿਲਿਆ। ਅਕਬਰ ਨੇ ਇਤਨਾ ਇੰਤਜ਼ਾਮ ਦੇਖ ਕੇ ਲੰਗਰ ਨਾਲ ਜ਼ਮੀਨ ਲਗਵਾਉਣ ਦੀ ਇੱਛਾ ਪ੍ਰਗਟ ਕੀਤੀ। ਗੁਰੂ ਜੀ ਫ਼ਰਮਾਇਆ—'ਮੈਂ ਨਹੀਂ ਚਾਹੁੰਦਾ ਕਿ ਲੰਗਰ ਇਕ ਹੀ ਆਦਮੀ ਦੇ ਸਹਾਰੇ ਚਲੇ। ਇਹ ਸੰਗਤ ਦਾ ਹੈ, ਸੰਗਤ ਹੀ ਚਲਾਏਗੀ।' ਅਕਬਰ ਨੇ ਬਹੁਤ ਮਜਬੂਰ ਕੀਤਾ। ਬੀਬੀ ਭਾਨੀ ਨੂੰ ਆਪਣੀ ਬੱਚੀ ਕਹਿ ਕੇ ੨੨ ਪਿੰਡਾਂ (ਝਬਾਲ) ਦਾ ਇਲਾਕਾ ਉਸ ਦੇ ਨਾਮ ਲਗਾ ਦਿੱਤਾ। ਪਟੇ, ਆਲੇ ਵਿਚ ਹੀ ਧਰੇ ਰਹੇ। ਕਦੇ ਕਿਸੇ ਨਹੀਂ ਵਰਤੇ, ਕੈਸੀ ਬੇਪ੍ਰਵਾਹੀ ਸੀ।

ਕਨਿੰਘਮ ਦਾ ਕਹਿਣਾ ਹੈ ਕਿ ਸਹਿਨਸ਼ੀਲ ਅਕਬਰ ਵਿਚ ਗੁਰੂ ਜੀ ਨੇ ਇਕ ਚੰਗੇ ਸਰੋਤੇ ਨੂੰ ਪਾਇਆ। ਉਹ ਗੁਰੂ ਜੀ ਦੇ ਵਾਕ ਸੁਣਦਾ ਹੀ ਰਿਹਾ।

ਆਪ ਜੀ ਦਾ ਸਮੁੱਚਾ ਜੀਵਨ ਇਕ ਲਗਨ ਦਾ ਜੀਵਨ ਸੀ। ਇਨਸਾਨੀ ਜ਼ਿੰਦਗੀ ਦੀ ਕਦਰ ਆਪ ਬਹੁਤ ਕੀਤਾ ਕਰਦੇ ਸਨ। ਸਤੀ ਦੀ ਰਸਮ ਦੀ ਨ ਸਿਰਫ ਨਿਖੇਧੀ ਕੀਤੀ, ਸਗੋਂ ਤੋੜੀ। ਅਕਬਰ ਨੇ ਵੀ ਮਨਾਹੀ ਕੀਤੀ ਸੀ ਪਰ ਨਾਲ ਕਿਹਾ ਸੀ ਕਿ ਜੇ ਕੋਈ ਮਰਜ਼ੀ ਨਾਲ ਸਤੀ ਹੋਣਾ ਚਾਹੇ ਤਾਂ ਰੋਕ ਨ ਪਾਈ ਜਾਏ ਪਰ ਗੁਰੂ ਜੀ ਨੇ ਮੂਲੋਂ ਹੀ ਵਰਜੀ। ਨੀਵਿਆਂ ਨੂੰ ਛਾਤੀ ਨਾਲ ਲਗਾਣਾ ਆਪਣਾ ਧਰਮ ਸਮਝਦੇ ਸਨ। ਮੱਥੋ ਮੁਰਾਰੀ ਦੀ ਸਾਖੀ ਇਤਿਹਾਸ ਪ੍ਰਸਿੱਧ ਸਾਖੀ ਹੈ। ਜ਼ਾਤ-ਪਾਤ ਤੋੜਨ ਵਿਚ ਗੁਰੂ ਜੀ ਸਭ ਤੋਂ ਅੱਗੇ ਰਹੇ ਤੇ ਜ਼ਾਤਾਂ ਦੇ ਬੰਧਨਾਂ ਤੋਂ ਸਿੱਖਾਂ ਨੂੰ ਆਜ਼ਾਦ ਕੀਤਾ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਦੇਵੀ ਦੇਵਤੇ ਇਸ ਤਰ੍ਹਾਂ ਨੱਸੇ ਜਿਵੇਂ ਸ਼ੇਰ ਨੂੰ ਦੇਖ ਕੇ ਹਰਨ ਨੱਸਦੇ ਹਨ।

'ਦੇਵੀ ਦੇਵ ਦੁੜਾਇਨੁ, ਜਿਉ ਮਿਰਗਾਵਲਿ ਦੇਖਿ ਬਘੇਲਾ ॥੨੪॥

ਨਿਮ੍ਰਤਾ ਦੇ ਵੀ ਗੁਰੂ ਜੀ ਅੰਬਰ ਸਨ। ਕਦੀ ਵੀ ਆਪਣੇ ਆਪ ਨੂੰ ਉੱਚਾ ਨਾ ਕਿਹਾ। ਸਗੋਂ ਜਿਉਂ ਜਿਉਂ ਫਲ ਲੱਗੇ ਦਰਖਤ ਵਾਂਗੂ ਨਿੰਵਦੇ ਰਹੇ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਗੁਰੂ ਅਮਰ ਦਾਸ ਜੀ ਦੀਆਂ ਬੇਅੰਤ ਸਿਫ਼ਤਾਂ ਹਨ, ਉਹਨਾਂ ਨੇ ਕਦੇ ਵੀ ਆਪਣੇ ਆਪ ਨੂੰ ਨਹੀਂ ਗਣਾਇਆ।

''ਅਪੰਰਪਰ ਆਗਾਧਿ ਬੋਧਿ ਪਰਮਿਤਿ ਪਾਰਾਵਾਰ ਨ ਪਾਇਆ।
ਆਪੇ ਆਪਿ ਨ ਆਪੁ ਜਣਾਇਆ ॥੧੩॥'' [ਵਾਰ ੨੪]

ਆਪ ਜੀ ਸਦਕਾ ਹੀ ਪੁਰਾਣੀ ਧਾਰਨਾ ਬਦਲੀ। ਵੈਸ਼ਨਵ ਰੁਚੀਆਂ ਮੁਕੀਆਂ। ਅਰਚਾ ਪੂਜਾ ਸਿੱਖਾਂ ਵਿਚੋਂ ਗਈ। ਸਾਕਾਰ ਵਿਧੀ ਦੀ ਆਰਾਧਨਾ ਮਿਟੀ। ਆਪ ਜੀ ਨੇ ਸੰਗਤਾਂ ਨੂੰ ਧਿਆਨ ਨਿਰੰਕਾਰ ਵਿਚ ਲਗਾਉਣ ਲਈ ਕਿਹਾ :

ਸਹਜੇ ਅਦਿਸਟੁ ਪਛਾਣੀਐ
ਨਿਰਭਉ ਜੋਤਿ ਨਿਰੰਕਾਰੁ।

ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ । (੬੮)

ਇਸ ਨੂੰ ਉਹਨਾਂ, "ਭਗਤਿ ਨਿਰਾਲੀ ਅਲਾਹ" ਦੀ ਕਿਹਾ :

ਜੋ ਸੰਸਾਰ ਨੂੰ ਦੁਖ ਹੀ ਮੰਨਦੇ ਤੇ ਕਹਿੰਦੇ ਹਨ ਕਿ ਅਸਲ ਸੁਖ ਵਿਸ਼ਨੂ ਦੇ ਪਰਮ ਧਾਮ ਵਿਚ ਹੈ, ਆਪ ਜੀ ਨੇ ਉਨ੍ਹਾਂ ਲੋਕਾਂ ਨੂੰ ਸਮਝਾਇਆ ਕਿ ਨਿਰਾਲੀ ਭਗਤੀ ਨਾਲ ਸਭ ਪਾਸੇ ਖੇੜਾ ਹੀ ਖੇੜਾ ਦਿਸੇਗਾ, ਆਪ ਜੀ ਦਾ ਹੀ ਫ਼ੁਰਮਾਨ ਹੈ :

ਆਪਿ ਬਸੰਤੁ ਜਗਤੁ ਸਭੁ ਵਾੜੀ ।
ਨਾਨਕ ਪੂਰੈ ਭਾਗਿ ਭਗਤਿ ਨਿਰਾਲੀ ।

(ਬਸੰਤ ਮ: ੩, ਪੰਨਾ ੧੧੭੭)

ਸ੍ਰੀ ਅੰਮ੍ਰਿਤਸਰ ਦੀ ਸਾਜਨਾ ਵੀ ਆਪ ਜੀ ਦੀ ਆਗਿਆ ਨਾਲ ਹੋਈ, ਸਿਖ ਦੀ ਨਿਤ ਦੇ ਨੇਮ ਬਾਰੇ ਉਹਨਾਂ ਫ਼ੁਰਮਾਇਆ :

ਪਹਿਰ ਰਾਤ ਪਿਛਲ ਜਬ ਰਹੇ ।
ਕਰ ਇਸ਼ਨਾਨ ਇਕੰਤ ਹੋਇ ਬਹੇ ।
ਗੁਰ ਸਰੂਪ ਰਿਦੈ ਮਹਿ ਧਾਰੇ ।
ਗੁਰਬਾਨੀ ਮਨ ਮਾਹਿ ਬਿਚਾਰੇ ।

ਭਾਈ ਨੰਦ ਲਾਲ ਜੀ ਨੇ ਗੰਜ ਨਾਮਾ ਵਿਚ ਲਿਖਿਆ ਹੈ ਕਿ ਹੁਣ ਸੁਲਤਾਨ ਬਾਦਸ਼ਾਹ ਵੀ ਉਹਨਾਂ ਦੇ ਤੁਲ ਨਹੀਂ ਮੌਤ ਦਾ ਡਾਢਾ ਫ਼ਰਿਸ਼ਤਾ ਵੀ ਉਹਨਾਂ ਦੇ ਹੀ ਅਧੀਨ ਹੈ । (ਇਹ ਗੋਇੰਦਵਾਲ ਵਿਖੇ ਗੁਰਿਆਈ ਸਮੇਂ ਕਿਸੇ ਵੀ ਮ੍ਰਿਤੂ ਨ ਹੋਣ ਵਲ ਇਸ਼ਾਰਾ ਕਰ ਰਹੇ ਹਨ ।)

ਸਮੇਂ ਦੇ ਬਾਦਸ਼ਾਹ ਉਹਨਾਂ ਦੇ ਅਧੀਨ ਹੋ ਕੇ ਚਲਦੇ ਹਨ । ਖੁਸ਼ੀ ਤੇ ਖੇੜਾ ਉਨ੍ਹਾਂ ਪਾਸ ਹੈ ।

ਜਦ ਉਹ ਬੋਲਦੇ ਹਨ ਤਾਂ ਨੂਰ ਡੁੱਲ੍ਹਦਾ ਹੈ, ਅਤੇ ਜੀਵਨ ਜਗ-ਮਗਾ ਜਾਂਦਾ ਹੈ ।

"ਜਹਾਂ ਰੋਸ਼ਨ ਅਜ਼ ਨੂਰਿ ਅਰਸ਼ਾਦਿ ਉ ।"

ਬਸ, ਇਹ ਹੀ ਕਹਿਣਾ ਬਣਦਾ ਹੈ ਕਿ ਉਨ੍ਹਾਂ ਦੀ ਵਡਿਆਈ ਤੇ ਮੇਹਰ, ਗਿਣਤੀ ਤੋਂ ਬਾਹਰ ਹੈ ।

"ਫ਼ਜ਼ਲੋ ਕਰਾਮਾਸ਼ ਫ਼ਜ਼ੂੰ ਅਜ਼ ਸ਼ੁਮਾਰ ॥੬੭॥"

ਰਾਜਾ ਟੋਡਰ ਮਲ ਨੇ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਕੇ ਅਕਬਰ ਨੂੰ ਕਿਹਾ ਸੀ । 'ਰਵਿ ਸਮ ਜਾਨਤ ਸ਼ਬਿ ਹੈ ।' ਅਕਬਰ ਵੀ ਦਰਸ਼ਨ ਕਰਕੇ ਅਤੇ ਕੁਦਰਤੀ ਨੂਰ ਵਰ੍ਹਦਾ ਦੇਖ ਹੈਰਾਨ ਹੋਇਆ ਸੀ । ਉਸ ਦੀ ਪੁੱਛ ਤੇ ਕਿ ਇਤਨਾ ਨੂਰਾਨੀ ਮੁੱਖੜਾ ਕਿਸ ਕਾਰਨ ਹੈ ਤਾਂ ਮਹਾਰਾਜ ਨੇ ਫ਼ੁਰਮਾਇਆ ਸੀ : ਯਹਿ ਯਾਦ ਹਕ ਫੱਲ । ਕਵੀ ਸੋਂਦਾ ਸਿੰਘ ਨੇ ਗਾਈ ਗੁਰ-ਬੰਸਾਵਲੀ ਵਿਚ ਗੁਰੂ ਅਮਰਦਾਸ ਜੀ ਨੂੰ 'ਭਗਤਿ ਜੋਗ ਕੀ ਖਾਨ' ਕਹਿ ਕੇ ਮਹਿਮਾ ਗਾਈ ਹੈ ।



ਕਨ੍ਹਈਆਂ ਲਾਲ ਨੇ ਤਾਰੀਖ-ਇ-ਪੰਜਾਬ ਵਿਚ ਲਿਖਿਆ ਕਿ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਆਬਾਦ ਕਰਕੇ ਮਿਹਰਾਂ ਤੇ ਬਖਸ਼ਸ਼ਾਂ ਦਾ ਸੋਮਾ ਹੀ ਜਾਰੀ ਕਰ ਦਿੱਤਾ ਸੀ । ਸਾਰੇ ਜਗਤ ਵਿਚ ਥਾਂ ਥਾਂ ਜੀਵਨ ਰਾਹ ਦ੍ਰਿੜਾਉਣ ਲਈ ਜੋ ੨੨ ਮੰਜੀਆਂ ਅਸਥਾਪਨ ਕੀਤੀਆਂ ਉਨ੍ਹਾਂ ਨੇ ਭਗਤੀ ਦ੍ਰਿੜ੍ਹ ਕਰਵਾਈ । ਗੁਰੂ ਦਾ ਲੰਗਰ ਹਰ ਪ੍ਰਾਣੀ, ਹਰ ਜ਼ਾਤ ਲਈ,ਹਰ ਸਮੇਂ ਜਾਰੀ ਰਹਿੰਦਾ ਸੀ । ਗੁਰੂ ਜੀ ਦਾ ਆਪਣਾ ਅਹਾਰ ਬਹੁਤ ਹੀ ਸਾਦਾ ਸੀ । ਸੰਗਤਾਂ ਨੂੰ ਤਾਂ ਉਹ ਹਰ ਪ੍ਰਕਾਰ ਦਾ ਭੋਜਨ ਛਕਾਂਦੇ ਸਨ ਪਰ ਆਪ ਜੋਆਂ ਦਾ ਅਲੂਣਾ ਦਲੀਆ ਹੀ ਖਾਂਦੇ ਸਨ ।

'ਮਾਤਾ ਪ੍ਰੀਤਿ ਕਰੇ ਪੁਤੁ ਖਾਇ' ਦੇ ਦ੍ਰਿਸ਼ਟਾਂਤ ਦੀ ਪ੍ਰਤੱਖ ਵਿਆਖਿਆ ਸੰਗਤਾਂ ਨੇ ਉਸ ਸਮੇਂ ਦੇਖੀ ਸੀ ਜਦ ਕੁਰਲੇ ਕਰਦੇ ਆਪਣੇ ਓਗਰੇ ਵਿਚੋਂ ਹੀ ਲੰਗਰ ਵਿਚ ਵਰਤਾਏ ਭੋਜਨ ਦੇ ਕਣ ਦਰਸਾ ਦਿੱਤੇ ਸਨ । ਭਾਵ ਇਹ ਸੀ ਕਿ ਮਹਾਰਾਜ ਸੰਗਤਾਂ ਨੂੰ ਛਕਾ ਕੇ ਬਹੁਤ ਹੀ ਖੁਸ਼ ਹੁੰਦੇ ਸਨ । ਆਪ ਜੀ ਦੇ ਮਿੱਠੇ ਬੋਲ ਹਰ ਇਕ ਦਾ ਹਿਰਦਾ ਵਿੰਨ੍ਹਦੇ ਸਨ ।

'ਸੂਰਜ ਪ੍ਰਕਾਸ਼' ਨੇ ਮੁਖੜੇ ਨੂੰ ਅਨੰਦਦਾਇਕ, ਪ੍ਰਕਾਸ਼-ਮਈ ਲਿਖਿਆ ਹੈ ਅਤੇ ਪ੍ਰਭਾਵ ਇਹ ਪੈਂਦਾ ਹੈ ਕਿ ਦਰਸ਼ਨ ਕਰਦਿਆਂ ਹੀ ਡਰ ਭੈ ਨਸ ਜਾਂਦੇ ਹਨ :

ਚੰਦ੍ਰਮਾ ਉਜਾਸ ਕੇ ਸਮਾਨ ਰਹਿ ਭਾਸ ਕੇ ।
ਬਦਨ ਸੁਖ ਰਾਸਿ ਕੇ ਸੁਹਾਯੋ ਤ੍ਰਾਸ ਨਾਸ ਕੇ ।

ਤਵਾਰੀਖ ਗੁਰੂ ਖਾਲਸਾ ਦਾ ਲੇਖਕ ਗੁਰੂ ਜੀ ਨੂੰ ਪ੍ਰਸੰਨ-ਮੁੱਖ ਤੇ ਉਦਾਰ-ਚਿਤ ਲਿਖ ਕੇ ਸਤਿਕਾਰ ਦੇਂਦਾ ਹੈ । ਆਪ ਜੀ ਡੇਢ ਪਹਿਰ ਰਾਤ ਰਹਿੰਦੀ ਜਾਗਦੇ ਤੇ ਬ੍ਰਹਮ ਦੇ ਧਿਆਨ ਵਿਚ ਜੁੜ ਜਾਂਦੇ । ਸਫ਼ੈਦ ਬਸਤਰ ਪਾ ਕੇ ਸਿੰਘਾਸਨ ਤੇ ਬੈਠਦੇ ਅਤੇ ਕੀਰਤਨ ਸੁਣਦੇ ਤੇ ਫਿਰ ਉਪਦੇਸ਼ ਦਿੰਦੇ । ਉਦਾਰ ਤੇ ਤਿਆਗੀ ਐਸੇ ਸੀ ਕਿ ਜੋ ਰੋਜ਼ ਦੀ ਰਸਦ, ਰਕਮ ਆਉਂਦੀ ਸਭ ਰਾਤ ਨੂੰ ਮੁਕਾ ਬਿਰਾਜਦੇ ।

ਸੀ. ਐਚ. ਗੁਰੂ ਅਮਰਦਾਸ ਜੀ ਨੂੰ ਇਕ ਉਤਸ਼ਾਹੀ ਉਪਦੇਸ਼ਕ (ਜ਼ੈਲੱਸ ਪ੍ਰੀਚਰ) ਕਹਿੰਦਾ ਹੈ, ਅਤੇ ਲਤੀਫ ਉਨ੍ਹਾਂ ਨੂੰ ਇਖਲਾਕੀ ਜੁਰਅਤਿ (ਮਾਰਲ ਕਰੱਜ) ਦੇ ਮਾਲਕ ਦੇ ਰੂਪ ਵਿਚ ਦੇਖਦਾ ਹੈ । ਉਨ੍ਹਾਂ ਦੀ ਬਾਣੀ ਨੂੰ ਉਹ ਸਰਲ ਸ਼ੈਲੀ ਤੇ ਨਿਰਮਲ ਵਿਚਾਰ (ਸਿੰਪਲਸਟੀ ਔਫ ਡਿਕਸ਼ਨ ਐਂਡ ਪਿਯੂਰਟੀ ਔਫ ਆਈਡਯਾ) ਨਾਲ ਭਰਪੂਰ ਦੇਖਦਾ ਹੈ, ਜੋ ਸਿੱਧੀ ਹਿਰਦੇ ਵਿਚ ਉਤਰ ਜਾਂਦੀ ਹੈ । ਜਿਵੇਂ ਉਨ੍ਹਾਂ ਸਤੀ ਦੀ ਮਾੜੀ ਪ੍ਰਥਾ ਨੂੰ ਹਟਾਇਆ ਤੇ ਵਿਧਵਾ ਵਿਆਹ ਦੀ ਪ੍ਰੇਰਨਾ ਦਿੱਤੀ, ਉਹ ਦਲੇਰੀ ਭਰਿਆ ਕਦਮ ਹੀ ਸੀ । ਇਕ ਦਿਨ ਸਮੱਚੀ ਸੰਗਤ ਨੇ ਬੇਨਤੀ ਕੀਤੀ ਕਿ ਮਹਾਰਾਜ ਜੋ ਲਖਣ ਤੁਸੀਂ ਆਪਣੇ ਸਿੱਖਾਂ ਵਿਚ ਦੇਖਣਾ ਚਾਹੁੰਦੇ ਹੋ, ਉਨ੍ਹਾਂ ਦਾ ਇਕ ਵਾਰੀ ਵਰਣਨ ਜ਼ਰੂਰ ਕਰ ਦਿਉ । ਜੋ ਕਰਮ ਜ਼ਰੂਰੀ ਹਨ, ਉਨ੍ਹਾਂ ਦਾ ਵਿਸਥਾਰ ਵੀ ਬਖਸ਼ਿਸ਼ ਕਰਕੇ ਸਮਝਾ ਦਿਉ ।

ਮਹਾਰਾਜ ਨੇ ਫਰਮਾਇਆ—"ਅੰਤ੍ਰੀਵ ਲਖਣ ਤਾਂ ਲਖੇ ਨਹੀਂ ਜਾ ਸਕਦੇ, ਪਰ

ਫਿਰ ਵੀ ਇਹ ਲਖਣ ਜਿਸ ਵਿਚ ਦੇਖੋ ਜਾਣੋ ਉਹ ਗੁਰੂ ਦਾ ਸਿੱਖ ਹੈ, ਭਗਤ ਹੈ, ਸ਼ਰਧਾਲੂ ਹੈ । ਸਤੋ-ਗੁਣੀ, ਸਮਦਰਸੀ, ਸ਼ਾਂਤ-ਚਿਤ, ਉਦਾਰ, ਗੁਣ-ਗ੍ਰਾਹੀ ਨਿਰਭੈ, ਕੋਮਲ-ਚਿੱਤ, ਗੰਭੀਰ, ਸਭ ਦਾ ਸੱਜਣ, ਪ੍ਰਸੰਨ-ਮੁੱਖ, ਹਰਿ ਗੁਰੂ ਭਗਤ, ਲਾਭ-ਹਾਨ, ਸੁੱਖ-ਦੁੱਖ, ਮਿਤ੍ਰ-ਸਤ੍ਰ, ਮਾਨ-ਅਪਮਾਨ ਵਿਚ ਵਿਆਕੁਲ ਨਾ ਹੋਣ ਵਾਲੇ, ਜ਼ਰੂਰੀ ਅੰਗ ਹਨ ।

"ਕਰਮ ਇਹ ਰੱਖੇ ਕਿ ਸਦਾ ਹੀ ਭਲਾ ਕਰਨਾ ਹੈ । ਮਨ ਬਚ ਕਰਮ ਕਰਕੇ ਸਿਖਿਆ ਦੇਣ ਨਾਲੋਂ, ਆਪਣੀ ਨੇਕ ਮਿਸਾਲ ਕਰਕੇ ਅਤੇ ਸਦਾ ਭਲਾ ਚਾਹੁਣ ਕਰਕੇ ਦੂਜੇ ਤੇ ਛੇਤੀ ਪ੍ਰਭਾਵ ਪੈਂਦਾ ਹੈ । ਮਮਤਾ ਕਦੇ ਨ ਰੱਖਣੀ । ਇਹ ਕੁਟੰਬ ਦੀ ਸੇਵਾ ਵੀ ਇਵੇਂ ਹੀ ਕਰਨੀ ਜਿਵੇਂ ਦਾਈ ਪੁੱਤਰਾਂ ਨੂੰ ਪਾਲਦੀ ਜਾਂ ਰਾਖਾ ਖੇਤ ਰੱਖਦਾ ਹੈ । ਦਗਾ, ਛਲ, ਨਿੰਦਾ ਚੁਗਲੀ ਕਦੇ ਨਹੀਂ ਕਰਨੀ ।

ਆਖ਼ਰ ਵਿਚ ਫ਼ਰਮਾਇਆ—ਮਨੁੱਖ ਪਾਸ ਸ਼ਰਧਾ ਦੇ ਕੰਨ ਨਹੀਂ, ਗਿਆਨ ਦੀਆਂ ਅੱਖਾਂ ਨਹੀਂ, ਅੰਦਰ ਤ੍ਰਿਸ਼ਨਾ-ਰੂਪੀ ਅੱਗ ਹੈ । ਸੁਣਦੇ ਨਹੀਂ, ਇਸ ਵਾਸਤੇ ਸ਼ਬਦ ਦੁਆਰਾ ਹਿਰਦੇ ਵਿਚ ਪ੍ਰਕਾਸ਼ ਨਹੀਂ ਕਰ ਸਕਦੇ—

ਮਨਮੁਖ ਬੋਲੇ ਅੰਧੁਲੇ, ਤਿਸ ਮਹਿ ਅਗਨੀ ਕਾ ਵਾਸੁ ॥
ਬਾਣੀ ਸੁਰਤਿ ਨ ਬੁਝਨੀ, ਸਬਦਿ ਨ ਕਰਹਿ ਪ੍ਰਗਾਸੁ ॥

ਬਸ, ਅੰਤ ਵਿਚ ਭਾਈ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿਚ ਇਹ ਹੀ ਕਹਿਣਾ ਹੈ ਕਿ ਗੁਰੂ ਅਮਰਦਾਸ ਜੀ ਜਿਸ ਤੇ ਪ੍ਰਸੰਨ ਹੋਣ ਉਸ ਦੀ ਮੁਕਤੀ ਦਾ ਬੂਹਾ, ਸਿਰਫ਼ ਇਤਨਾ ਕਹਿ ਕੇ ਦਰਸਾ ਦੇਂਦੇ ਹਨ, ਕਿ ਭਾਈ ! ਬਾਹਰ ਨਾ ਭਟਕ, ਚਿਤ ਵਿਚ ਸਿਮਰਨ ਕਰ । ਐਸਾ ਸੁਖਾਲਾ ਰਾਹ ਦਸਣ ਵਾਲੇ ਗੁਰੂ ਦੀ ਜੈ ਹੋਵੇ, ਜੈ ਹੋਵੇ, ਜੈ ਹੋਵੇ ।

ਦਰ ਦੇਤਿ ਬਤਾਇ ਸੁ ਮੁਕਤਿ ਕੋ ਹੋਹਿ ਪ੍ਰਸੀਦਤ ਚਿਤ ਸਿਮਰ ।
ਮਰ ਜਨਮਤ ਕੋ ਸੰਕਟ ਕਟਤਿ, ਜੈ ਜੈ ਜੈ ਸ੍ਰੀ ਗੁਰੂ ਅਮਰ ।

—o—